ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਵਿਗਿਆਨਕ ਵਿਚਾਰ

**ਅੰਦਰ ਪੜੋ :**



ਨਵੰਬਰ 1987


ਸਾਲ—1

ਅੰਕ—3 (ਸਤੰਬਰ-ਅਕਤੂਬਰ)

ਕੀਮਤ—3 ਰੁਪਏ

ਮੁੱਖ ਸੰਪਾਦਕ—ਰਾਜਪਾਲ ਸਿੰਘ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......ਹੇਮਰਾਜ ਸਟੈਨੋ......

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ :-
ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 533,
ਮਾਡਲ ਟਾਊਨ, ਲੁਧਿਆਣਾ-2

ਚੰਦੇ ਭੇਜਣ ਲਈ ਪਤਾ
ਜੀਵਨ ਲਾਲ ਸ਼ਹਿਣਾ
ਸੁਖਾਨੰਦ ਬਸਤੀ
ਤਪਾ-148103

ਸਲਾਨਾ ਚੰਦਾ : 15 ਰੁਪੈ

ਪ੍ਰਕਾਸ਼ਨ : ਮਾਲਕ, ਤੇ ਪ੍ਰਿੰਟਰ ਪ੍ਰਕਾਸ਼ਕ ਅਮੀਰਜੀਤ ਸਿੰਘ ਨੇ ਹਗਰ-ਮਗਰ ਪ੍ਰਿੰਟਰਜ਼ ਜੰਮੂ ਕਲੋਨੀ ਗਲੀ ਨੰ: 5 ਲੁਧਿਆਣਾ ਤੋਂ ਛਪਵਾ ਕੇ ਰੇਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਵਰਖਾ ਦਾ ਮਹੀਨਾ ਸਾਉਣ ਇਸ ਵਾਰ ਲੋਕਾਂ ਖਾਸ ਕਰ ਕਿਸਾਨਾਂ ਨੇ ਵਰਖਾ ਦੀਆਂ ਉਡੀਕਾਂ ਕਰ 2 ਹੀ ਲੰਘਾਇਆ ਹੈ । ਅਸਮਾਨ ਵੱਲ ਵੇਹਦਿਆ 2 ਜਦ ਬੱਦਲਾਂ ਦੀ ਕੋਈ ਝਲਕ ਨਾ ਦਿਸਦੀ ਤਾਂ ਉਹ ਟਿਊਬਵੈਲਾਂ ਤੇ ਲੱਗੇ ਬਲਬਾਂ ਵੱਲ ਤਕਦੇ ਬਿਜਲੀ ਦੀ ਉਡੀਕ ਕਰਨ ਲਗਦੇ, ਜਦ ਉਸਦਾ ਵੀ ਲਿਸ਼ਕਾਰਾ ਨਾ ਪੈਂਦਾ ਤਾਂ ਆਕੇ ਰੇਡੀਓ, ਟੈਲੀਵੀਜਨ ਦੇਖਣ ਜਾਂ ਅਖਬਾਰ ਪੜ੍ਹਨ ਵਾਲਿਆਂ ਤੋਂ ਮੀਂਹ ਦੀਆਂ ਖਬਰਾਂ ਪੁਛਦੇ ਪਰ ਮੀਂਹ ਵਾਲੇ ਬੱਦਲਾਂ ਦਾ ਕਿਤੋਂ ਥਹੁ ਪਤਾ ਨਾ ਲਗਦਾ । ਆਖਿਰ ਸੱਥ 'ਚ ਬੈਠਿਆਂ ਵਿਚੋਂ ਕੋਈ ਪੁੰਨ ਦਾਨ ਕਰਨ ਦੀ ਸਲਾਹ ਦਿੰਦਾ । ਜੱਗ ਕੀਤਾ ਜਾਂਦਾ, ਚੌਲ ਆਦਿ ਵੰਡੇ ਜਾਂਦੇ ਪਰ ਸਿੱਟਾ ਕੋਈ ਨਾ ਨਿਕਲਦਾ । ਪਿੰਡਾ ਦੇ ਡੇਰਿਆਂ ਦੇ ਸਾਧ ਵੀ ਮੀਂਹ ਬਾਰੇ ਕੋਈ ਨਾ ਕੋਈ ਤੁੱਕਾ ਛੱਡ ਦਿੰਦੇ ਪਰ ਜਦ ਨਾ ਪੈਂਦਾ ਤਾਂ ਦੜ ਵੱਟ ਜਾਂਦੇ (ਉਂਜ ਜੇ ਪੈ ਜਾਂਦਾ ਤਾ ਉਹਨਾਂ ਆਪਣੀ ਧੰਨ ਧੰਨ ਕਰਾਉਣੀ ਸੀ) । ਕੁੜੀਆਂ ਇਕੱਠੀਆਂ ਹੋ ਕੇ ਗੁੱਡੀ ਫੂਕਣ ਜਾਂਦੀਆ, ਮੀਂਹ ਨਾ ਪੈਣ ਤੱਕ ਘਰ ਨਾ ਮੁੜਨ ਦੀ ਗੱਲ ਕਰਦੀਆਂ, ਪਰ ਜਦ ਮੀਂਹ ਤਾਂ ਕੀ ਬਦਲਾਂ ਦਾ ਕੋਈ ਫੰਬਾ ਵੀ ਦਿਖਾਈ ਨਾ ਦਿੰਦਾ ਤਾਂ ਆਥਣ ਨੂੰ ਨਿਰਾਸ਼ ਘਰ ਮੁੜ ਆਉਂਦੀਆਂ । ਇੱਕ ਪਿੰਡ (ਬੀਹਲਾ) ਵਿੱਚ ਜੱਗ ਸਮੇਂ ਮੀਂਹ ਪਵਾਉਣ ਲਈ ਕੀਤੇ ਪੁੰਨ ਦਾਨ ਵਿੱਚ ਗਊਆਂ ਨੂੰ ਪਾਣੀ ਵਿੱਚ ਆਟਾ ਘੋਲ ਘੋਲ ਕੇ ਪਿਆਇਆ ਗਿਆ । ਮੀਂਹ ਤਾਂ ਨਾ ਪਿਆ ਪਰ ਇਸ ਕੱਚੇ ਆਟੇ ਨੇ 12 ਗਊਆਂ ਦੀ ਜਾਨ ਜਰੂਰ ਲੈ ਲਈ । ਫਿਰ ਇਹਨਾਂ ਗਊਆਂ ਦੀ ਹੱਤਿਆਂ ਤੇ ਪਸ਼ਚਾਤਾਪ ਲਈ ਹੋਰ 'ਪੁੰਨ ਦਾਨ' ਕਰਨਾ ਪਿਆ ।

ਪਹਿਲਾਂ ਕਣਕਾਂ ਕਢਣ ਵੇਲੇ ਪਈ ਬੇਮੌਸਮੀ ਬਾਰਸ਼ ਤੇ ਹੁਣ ਝੋਨੇ ਦੀ ਰੁੱਤੇ ਪਏ ਸੋਕੇ ਨੇ ਕਿਸਾਨੀ ਦਾ ਜੋ ਬੁਰਾ ਹਾਲ ਕੀਤਾ ਹੈ ਉਹ ਕੋਈ ਕਹਿਣ ਦੀ ਗੱਲ ਨਹੀਂ । ਚਾਹੇ ਹੁਣ ਅਖੀਰਲੇ ਦਿਨਾਂ ਵਿੱਚ ਪੰਜਾਬ ਦੇ ਕੁਝ ਹਿਸਿਆਂ ਵਿੱਚ ਥੋੜਾ ਬਹੁਤ ਮੀਂਹ ਪਿਆ ਹੈ ਪਰ ਜੋ ਨੁਕਸਾਨ ਹੋ ਚੁੱਕਾ ਹੈ ਉਸਨੇ ਕਿਸਾਨਾਂ ਦੀ ਪਹਿਲਾਂ ਹੀ ਮੰਦੀ ਆਰਥਿਕਤਾ ਨੂੰ ਹੋਰ ਡਾਵਾਂਡੋਲ ਕੀਤਾ ਹੈ । ਨਾ ਲੋੜੀਂਦੀ ਬਿਜਲੀ ਦਾ ਆਉਣਾ ਅਤੇ ਨਾ ਲੋੜੀਂਦਾ ਨਹਿਰੀ ਪਾਣੀ, ਨਾ ਡੀਜ਼ਲ ਦੇ ਡਰੰਮ ਲਿਆਉਣ ਦੀ ਪਹੁੰਚ ਹੋਣੀ ਅਤੇ ਨਾ ਸਰਕਾਰ ਵਲੋਂ ਕਿਸੇ ਕਿਸਮ ਦੀ ਸਹਾਇਤਾ ਦੀ ਆਸ ਹੋਣੀ, ਇਸ ਸਭ ਕਾਸੇ ਨੂੰ ਦੇਖਦਿਆਂ ਪੇਂਡੂ ਲੋਕਾਂ ਦਾ ਅਜਿਹੇ ਅੰਧ-ਵਿਸ਼ਵਾਸ਼ੀ ਹੱਥ ਪੱਲੇ ਮਾਰਨੇ (ਜੱਗ ਆਦਿ ਕਰਨੇ) ਮੁਭਾਵਿਕ ਲੱਗ ਸਕਦੇ ਹਨ । ਪਰ ਕੀ ਇਸ ਸਭ ਕਾਸੇ ਦਾ, ਜੋ ਪੰਜਾਬ ਦੇ ਬਹੁਤੇ ਪਿੰਡਾਂ ਵਿੱਚ ਕੀਤਾ ਗਿਆ ਕੋਈ ਠੋਸ

# ਮਿਰਗੀ (Epilepsy)

ਮਿਰਗੀ ਦਾ ਨਾਂ ਸੁਣਦਿਆਂ ਹੀ ਆਮ ਲੋਕਾਂ ਦੇ ਮਨਾਂ ਵਿੱਚ ਕਈ ਤਰ੍ਹਾਂ ਦੇ ਭਰਮ ਆ ਜਾਂਦੇ ਹਨ ਜਿਵੇਂ ਕਿ ਇਹ ਓਪਰੀ ਕਸਰ ਕਰਕੇ ਹੁੰਦੀ ਹੈ, ਜਾਂ ਇਹ ਲਾਇਲਾਜ ਬਿਮਾਰੀ ਹੈ ਜਾਂ ਫਿਰ ਇਹ ਤਾਂ ਧਾਗੇ ਤਵੀਤਾਂ, ਮੰਤਰਾਂ ਜਾਂ ਜਾਦੂ ਨਾਲ ਠੀਕ ਹੋ ਜਾਂਦੀ ਹੈ ਆਦਿ । ਆਉ ਆਪਾਂ ਇਸ ਹਥਲੇ ਲੇਖ ਵਿੱਚ ਜਾਣਨ ਦੀ ਕੋਸ਼ਿਸ਼ ਕਰੀਏ ਕਿ 'ਮਿਰਗੀ' ਨਾਂ ਦਾ ਰੋਗ ਅਸਲ ਵਿੱਚ ਕੀ ਹੁੰਦਾ ਹੈ ।

***ਪਰਿਭਾਸ਼ਾ :*** ਮਿਰਗੀ ਦਿਮਾਗ ਦਾ ਰੋਗ ਹੈ । ਇਹ ਦਿਮਾਗ ਦੇ ਕੰਮ ਦੀ ਉਸ ਗੜਬੜ ਕਰਕੇ ਹੁੰਦੀ ਹੈ ਜਿਹੜੀ ਬਹੁਤ ਥੋੜੇ ਸਮੇਂ ਲਈ ਰਹਿੰਦੀ ਹੈ, ਆਪਣ ਆਪ ਰੁਕ ਜਾਂਦੀ ਹੈ ਅਤੇ ਦੁਬਾਰਾ ਹੋਣ ਦਾ ਅੰਦੇਸ਼ਾ ਰੱਖਦੀ ਹੈ ।

***ਲੱਛਣ :*** ਬੇਸ਼ਕ ਮਿਰਗੀ ਦੀਆਂ ਅੱਡ ਅੱਡ ਕਿਸਮਾਂ ਦੇ ਅੱਡ ਅੱਡ ਲੱਛਣ ਹਨ ਪਰ ਕੁਝ ਲੱਛਣ ਅਜਿਹੇ ਹਨ ਜਿਹੜੇ ਕਿ ਅਕਸਰ ਹੀ ਇਸ ਵਿੱਚ ਵੇਖੇ ਜਾਂਦੇ ਹਨ ।

— ਰੋਗੀ ਦੇ ਹੋਸ਼ ਹਵਾਸ ਤੇ ਅਸਰ ਹੋਣਾ : ਰੋਗੀ ਦਾ ਬੇਹੋਸ਼ ਹੋ ਜਾਣਾ ਜਾਂ ਡੌਰ ਭੌਰ ਹੋ ਜਾਣਾ ਆਦਿ

— ਸਰੀਰ ਦੇ ਪੱਠਿਆਂ ਤੇ ਅਸਰ : ਪੱਠਿਆਂ ਦਾ ਆਕੜ ਜਾਣਾ, ਜ਼ੋਰ ਜ਼ੋਰ ਦੀ ਹਿੱਲਣਾ ਜਾਂ ਢਿੱਲੇ ਪੈ ਜਾਣਾ ਆਦਿ ।

— ਸਰੀਰ ਦੀ ਸੰਵੇਦਨਾ ਤੇ ਅਸਰ ਹੋਣਾ

— ਜਾਂ ਹੋਰ ਦਿਮਾਗੀ ਲੱਛਣ ਆਦਿ

— ਇਹ ਲੱਛਣ ਥੋੜੀ ਦੇਰ ਲਈ ਰਹਿੰਦੇ ਹਨ, ਆਪਣੇ ਆਪ ਰੁਕ ਜਾਂਦੇ ਹਨ ਤੇ ਦੁਬਾਰਾ ਹੋਣ ਦਾ ਅੰਦੇਸ਼ਾ ਰਖਦੇ ਹਨ ।

ਆਮ ਲੋਕਾਂ ਦੇ ਜ਼ਿਆਦਾ ਵੇਖਣ ਵਿੱਚ ਆਉਣ ਵਾਲੇ ਮਿਰਗੀ ਦੇ ਲੱਛਣ ਨੂੰ 'ਦੌਰਾ' ਵੀ ਆਖਿਆ ਜਾਂਦਾ ਹੈ । ਇਸ ਵਿੱਚ ਆਦਮੀ ਇੱਕ ਦਮ ਬੇਹੋਸ਼ ਹੋ ਜਾਂਦਾ ਹੈ, ਜਿਸ ਹਾਲਤ ਵਿੱਚ ਵੀ ਹੋਵੇ ਉਥੇ ਹੀ ਡਿੱਗ ਪੈਂਦਾ ਹੈ । ਸਾਰੇ ਸਰੀਰ ਦੇ ਪੱਠੇ ਪਹਿਲਾਂ ਆਕੜ ਜਾਂਦੇ ਹਨ ਤੇ ਫੇਰ ਜ਼ੋਰ 2 ਦੀ ਕੰਬਣ ਲਗ ਪੈਂਦੇ ਹਨ ਤੇ ਇਹ ਦੌਰਾ 1-2 ਮਿੰਟ ਹੀ ਰਹਿੰਦਾ ਹੈ । ਪਰ ਮਿਰਗੀ ਦੇ ਸਾਰੇ ਲੱਛਣ ਇਸ ਗਲ ਤੇ ਨਿਰਭਰ ਕਰਦੇ ਹਨ ਕਿ ਦੌਰੇ ਦਾ ਆਰੰਭ ਦਿਮਾਗ ਦੇ ਕਿਹੜੇ ਹਿੱਸੇ ਦੇ ਕੰਮ ਦੀ ਗੜਬੜ ਕਾਰਣ ਸ਼ੁਰੂ ਹੋਇਆ ਹੈ । ਇਸ ਕਰਕੇ ਇਹ ਗਲ ਯਾਦ ਰੱਖਣੀ ਜ਼ਰੂਰੀ ਹੈ ਕਿ 'ਮਿਰਗੀ ਦਾ ਦੌਰਾ' ਇੱਕ ਲੱਛਣ ਹੈ ਜਿਹੜਾ ਕਿ ਕਈ ਕਾਰਣਾਂ ਕਰਕੇ ਹੋ ਸਕਦਾ ਹੈ । ਭਾਰਤ ਵਿੱਚ ਆਮ ਲੋਕਾਂ ਵਿੱਚ 1000 ਦੀ ਜਨ ਸੰਖਿਆ ਪਿਛੇ ਤਕਰੀਬਨ 9 ਵਿਅਕਤੀ ਮਿਰਗੀ ਨਾਲ ਗ੍ਰਸਤ ਹਨ (0 9%).

***ਮਿਰਗੀ ਦਾ ਵਰਗੀਕਰਣ :*** ਬੇਸ਼ਕ ਮਿਰਗੀ ਦਾ ਵਰਗੀਕਰਣ ਕਈ ਢੰਗਾਂ ਨਾਲ ਕੀਤਾ ਗਿਆ ਹੈ ਅਤੇ ਇਸਦੀਆ ਬਹੁਤ ਸਾਰੀਆਂ ਕਿਸਮਾਂ ਬਣਦੀਆਂ ਹਨ ਪਰ ਸੱਭ ਤੋਂ ਸਪਸ਼ਟ ਅਤੇ ਅਕਸਰ ਵੇਖੀਆਂ ਜਾਣ ਵਾਲੀਆਂ ਕਿਸਮਾਂ ਹੇਠ ਲਿਖੀਆਂ ਹਨ :

(1) ਵੱਡੀ ਮਿਰਗੀ (Grand Mal Epilepsy)
(2) ਛੋਟੀ ਮਿਰਗੀ (Petit Mal Epilepsy)
(3) ਆਂਸ਼ਿਕ ਮਿਰਗੀ (Focal Epilesy)
(4) ਮਨੋ-ਤਨ ਮਿਰਗੀ (Psychomotor Epilespy)

## (1) ਵੱਡੀ ਮਿਰਗੀ (Grand Mal Epilespy)

ਲੋਕਾਂ ਵਿੱਚ ਕਾਫੀ ਮਰੀਜ਼ ਮਿਰਗੀ ਦੀ ਇਸ ਕਿਸਮ ਨਾਲ ਗ੍ਰਸਤ ਹੁੰਦੇ ਹਨ ਅਤੇ ਆਮ ਲੋਕੀ ਇਸੇ ਕਿਸਮ ਦੇ ਦੌਰੇ ਨੂੰ ਹੀ ਅਸਲ ਵਿੱਚ ਮਿਰਗੀ ਆਖਦੇ ਹਨ । ਇਸ ਦੇ ਦੌਰੇ ਨੂੰ ਅਸੀਂ ਚਾਰ ਭਾਗਾਂ ਵਿੱਚ ਵੰਡ ਸਕਦੇ ਹਾਂ :-

ਪੂਰਬਾਭਾਸ਼ (Aura) : ਇਹ ਵੱਡੇ ਦੌਰੇ ਦੇ ਪੈਣ ਤੋਂ ਪਹਿਲਾਂ ਦੇ ਚਿੰਨ੍ਹ ਹੁੰਦੇ ਹਨ । ਇਸ ਦੌਰਾਨ ਮਰੀਜ਼ ਦੇ ਸ਼ਰੀਰ ਵਿੱਚ ਝੁਣਝਣੀ, ਥਰਥਰੀ, ਸ਼ਰੀਰ ਦਾ ਸੁੰਨ ਹੋਣਾ, ਅੱਖਾਂ ਅਗੇ ਤਾਰੇ ਨਜ਼ਰ ਆਉਣਾ, ਚੱਕਰ ਆਉਣਾ, ਕਿਸੇ ਅੰਗ ਦਾ ਭੁੜਕਣਾ ਜਾਂ ਕਿਸੇ ਹੋਰ ਤਰ੍ਹਾਂ ਦੀ ਸੰਵੇਦਨਾ ਦਾ ਮਹਿਸੂਸ ਹੋਣਾ ਆਦਿ ਹੋ ਸਕਦੇ ਹਨ । ਕਈ ਮਰੀਜ਼ ਜਿਨ੍ਹਾਂ ਨੂੰ ਇਹ ਪੂਰਬਾਭਾਸ਼ ਹੁੰਦਾ ਹੈ ਉਹ

ਦੌਰੇ ਵਿੱਚ ਡਿਗ ਕੇ ਸੱਟਲੱਗਣ ਜਾਂ ਦੁਰਘਟਨਾ ਹੋਣ ਤੋਂ ਆਪਣਾ ਬਚਾਅ ਕਰ ਲੈਂਦੇ ਹਨ। ਪਰ ਇਹ ਚਿੰਨ੍ਹ ਸਭ ਮਰੀਜ਼ਾਂ ਵਿੱਚ ਨਹੀਂ ਹੁੰਦੇ। ਇਨ੍ਹਾਂ ਚਿੰਨ੍ਹਾਂ ਦੀ ਮਿਆਦ ਕੁਝ ਸਕਿੰਟਾਂ ਤੋਂ ਲੈ ਕੇ ਕੁਝ ਮਿੰਟਾਂ ਤੱਕ ਵੀ ਹੋ ਸਕਦੀ ਹੈ।

ਸਰੀਰਕ ਅਕੜੇਵਾਂ (Tonic Phase)

ਜਿਵੇਂ ਹੀ ਮਰੀਜ਼ ਨੂੰ ਦੌਰਾ ਪੈਂਦਾ ਹੈ ਉਹ ਬੇਹੋਸ਼ ਹੋ ਜਾਂਦਾ ਹੈ ਤੇ ਡਿਗ ਪੈਂਦਾ ਹੈ। ਕਈ ਵਾਰ ਗਲੇ ਚੋਂ ਉਚੀ ਚੀਕ ਵਰਗੀ ਆਵਾਜ਼ ਵੀ ਨਿਕਲਦੀ ਹੈ ਤੇ ਸਾਰਾ ਸ਼ਰੀਰ ਆਕੜ ਜਾਂਦਾ ਹੈ। ਅੱਖਾਂ ਦੇ ਡੇਲੇ ਉਤਾਂਹ ਨੂੰ ਪੁੱਠੇ ਹੋ ਜਾਂਦੇ ਹਨ ਤੇ ਦੰਦਲ ਪੈ ਜਾਂਦੀ ਹੈ। ਇਹ ਅਕੜੇਵਾਂ ਕੁੱਝ ਸਕਿੰਟਾਂ ਲਈ (ਅੱਧੇ ਮਿੰਟ ਤੋਂ ਘੱਟ) ਰਹਿੰਦਾ ਹੈ।

—ਸ਼ਰੀਰਕ ਕੰਬਣੀ (Clonic Phase)

ਅਕੜੇਵੇਂ ਤੋਂ ਬਾਅਦ ਸਰੀਰ ਕੰਬਣ ਲੱਗ ਪੈਂਦਾ ਹੈ। ਅਸਲ ਵਿੱਚ ਇਹ ਸਰੀਰ ਦੇ ਵਾਰੀ ਵਾਰੀ ਅਕੜੇਵੇਂ ਤੇ ਢਿੱਲੇਪਣ ਕਾਰਣ ਹੁੰਦਾ ਹੈ ਤੇ ਸ਼ਰੀਰ ਜ਼ੋਰ 2 ਦੀ ਕੰਬਦਾ ਹੈ। ਇਸ ਵਿੱਚ ਸਰੀਰ ਦੇ ਸਾਰੇ ਅੰਗ (ਲੱਤਾਂ ਬਾਹਾਂ ਆਦਿ) ਇੱਕਠੇ ਕੰਬਦੇ ਹਨ। ਇਹ ਕੰਬਣੀ ਤਕਰੀਬਨ ਇੱਕ ਮਿੰਟ ਜਾਂ ਘੱਟ ਦੇਰ ਰਹਿੰਦੀ ਹੈ।

—ਦੌਰੇ ਦਾ ਪਿਛਲਾ ਭਾਗ (Post Ictal Phase)

ਸ਼ਰੀਰ ਦੀ ਕੰਬਣੀ ਖਤਮ ਹੋਣ ਤੇ ਮਰੀਜ਼ ਕੁੱਝ ਦੇਰ ਡੌਰ ਭੌਰ (Confused) ਰਹਿੰਦਾ ਹੈ ਤੇ ਉਸ ਤੋਂ ਬਾਅਦ ਜਾਂ ਤਾਂ ਸੌਂ ਜਾਂਦਾ ਹੈ ਜਾਂ ਕੁਝ ਦੇਰ ਬਾਅਦ ਪੂਰੀ ਤਰ੍ਹਾਂ ਹੋਸ਼ ਵਿੱਚ ਆ ਜਾਂਦਾ ਹੈ। ਹੋਸ਼ ਆਉਣ ਤੇ ਮਰੀਜ਼ ਸਿਰ ਦਰਦ ਤੇ ਬਦਨ ਦਰਦ ਮਹਿਸੂਸ ਕਰਦਾ ਹੈ ਅਤੇ ਉਸਨੂੰ ਦੌਰੇ ਬਾਰੇ ਕੁਝ ਵੀ ਯਾਦ ਨਹੀਂ ਹੁੰਦਾ।

ਦੌਰੇ ਦੇ ਦੌਰਾਨ ਮਰੀਜ਼ ਦੀ ਜੀਭ ਕੱਟੀ ਜਾ ਸਕਦੀ ਹੈ ਤੇ ਮੂੰਹ ਚੋਂ ਥੁੱਕ ਜਾਂ ਥੁੱਕ ਦੀ ਝੱਗ ਦੇ ਨਾਲ ਖੂਨ ਵੀ ਵਗ ਸਕਦਾ ਹੈ। ਕਦੇ ਕਦੇ ਕਪੜਿਆਂ ਦੇ ਵਿੱਚ ਪਿਸ਼ਾਬ ਜਾਂ ਟੱਟੀ ਵੀ ਨਿਕਲ ਜਾਂਦੀ ਹੈ। ਦੌਰੇ ਦੇ ਦੌਰਾਨ ਮਰੀਜ਼ ਨੂੰ ਡਿਗਣ ਕਾਰਣ ਜਾਂ ਕਿਸੇ ਹੋਰ ਕਾਰਣ ਕਰਕੇ ਸੱਟਾਂ ਲਗ ਸਕਦੀਆਂ ਹਨ ਜਾਂ ਕੋਈ ਹੋਰ ਦੁਰਘਟਨਾ ਵੀ ਹੋ ਸਕਦੀ ਹੈ। ਕਦੇ ਕਦੇ ਮਰੀਜ਼ ਨੂੰ ਉਲਟੀ ਵੀ ਆ ਸਕਦੀ ਹੈ। ਇਹ ਦੌਰੇ ਕਈ ਵਰ੍ਹਿਆਂ ਜਾਂ ਮਹੀਨਿਆਂ ਵਿੱਚ ਇੱਕ ਵਾਰ ਤੋਂ ਲੈ ਕੇ ਇੱਕ ਦਿਨ ਵਿੱਚ ਕਈ ਵਾਰ ਤੱਕ ਪੈ ਸਕਦੇ ਹਨ।

## (2) ਛੋਟੀ ਮਿਰਗੀ (Petit Mal Epilepsy))

ਜ਼ਿਆਦਾਤਰ ਇਸ ਮਿਰਗੀ ਦੇ ਦੌਰੇ ਬੱਚਿਆਂ ਵਿੱਚ ਪੈਂਦੇ ਹਨ। ਦੌਰੇ ਵਿੱਚ ਬੱਚਾ ਇਕ ਦਮ ਗੁੰਮ ਸੁੰਮ (Blank) ਜਾਂ ਬੇ-ਧਿਆਨ (Absence-AttacK) ਹੋ ਜਾਂਦਾ ਹੈ ਤੇ ਇਹ ਹਾਲਤ ਸਿਰਫ ਕੁਝ ਸਕਿੰਟ ਹੀ ਰਹਿੰਦੀ ਹੈ ਤੇ ਬੱਚਾ ਜੋ ਵੀ ਕੰਮ ਕਰ ਰਿਹਾ ਹੁੰਦਾ ਹੈ ਫਿਰ ਸ਼ੁਰੂ ਕਰ ਦਿੰਦਾ ਹੈ ਤੇ ਉਹਨੂੰ ਦੌਰੇ ਦਾ ਕੋਈ ਵੀ ਖਿਆਲ ਨਹੀਂ ਹੁੰਦਾ। ਕਈ ਵਾਰ ਗੱਲਾਂ ਕਰਦੇ ਕਰਦੇ ਦੌਰਾ ਪੈਣ ਤੇ ਬੱਚਾ ਇਕ ਦਮ ਚੁੱਪ ਹੋ ਜਾਂਦਾ ਹੈ ਤੇ ਕੁਝ ਸਕਿੰਟਾਂ ਬਾਅਦ ਉਹੋ ਕੰਮ ਫਿਰ ਸ਼ੁਰੂ ਕਰ ਦਿੰਦਾ ਹੈ ਤੇ ਇਹ ਦੌਰਾ ਏਨੀ ਥੋੜੀ ਦੇਰ ਲਈ ਵੀ ਹੋ ਸਕਦਾ ਹੈ ਕਿ ਵੇਖਣ ਵਾਲਿਆਂ ਨੂੰ ਵੀ ਇਸਦਾ ਪਤਾ ਨਹੀਂ ਲਗਦਾ। ਇਨ੍ਹਾਂ ਦੌਰਿਆਂ ਦੀ ਗਿਣਤੀ ਇੱਕ ਦਿਨ ਵਿੱਚ ਕੁਝ ਦੌਰਿਆਂ ਤੋਂ ਲੈ ਕੇ ਕਈ ਸੌ ਤਕ ਹੋ ਸਕਦੀ ਹੈ। ਕਦੇ ਕਦੇ ਇਸ ਦੌਰੇ ਵਿੱਚ ਮੂੰਹ ਜਾਂ ਸ਼ਰੀਰ ਦੇ ਕਿਸੇ ਹੋਰ ਹਿੱਸੇ ਦੇ ਪੱਠੇ ਫੜਕਣ ਵੀ ਲੱਗ ਸਕਦੇ ਹਨ।

## ਆਂਸ਼ਿਕ ਮਿਰਗੀ (Focal Epilepsy)

ਇਸ ਵਿੱਚ ਦੌਰੇ ਦੀ ਹਰਕਤ ਸ਼ਰੀਰ ਦੇ ਕਿਸੇ ਖਾਸ ਹਿੱਸੇ ਜਾਂ ਅੰਗ ਤੇ ਕੇਂਦਰਿਤ ਹੁੰਦੀ ਹੈ। ਆਮ ਤੌਰ ਤੇ ਇਸ਼ ਵਿੱਚ ਮਰੀਜ਼ ਬੇਹੋਸ਼ ਨਹੀਂ ਹੁੰਦਾ ਤੇ ਮੂੰਹ ਦਾ ਕੋਨਾ ਜਾਂ ਹੱਥ ਦਾ ਅੰਗੂਠਾ ਜਾਂ ਉਂਗਲ ਜਾਂ ਪੈਰ ਦਾ ਅੰਗੂਠਾ ਆਦਿ ਫਰਕਣ ਲਗ ਪੈਂਦੇ ਹਨ। ਕਦੇ ਕਦੇ ਇਹ ਹਰਕਤ ਅੱਧੇ ਸਰੀਰ ਵਿੱਚ ਜਾਂ ਸਾਰੇ ਸ਼ਰੀਰ ਵਿੱਚ (ਵੱਡੀ ਮਿਰਗੀ ਵਾਂਗ) ਵੀ ਫੈਲ ਸਕਦੀ ਹੈ।

## ਮਨੋ-ਤਨਮਿਰਗੀ (Psychomotor Epilepsy

ਇਸ ਕਿਸਮ ਦੀ ਮਿਰਗੀ ਦੇ ਦੌਰੇ ਵਿੱਚ ਕਿਸੇ ਵੀ ਕਿਸਮ ਦੇ ਮਾਨਸਿਕ ਵਿਕਾਰ ਦੇ ਚਿੰਨ ਤੇ ਸ਼ਰੀਰ ਵਿੱਚ ਕਿਸੇ ਕਿਸਮ ਦੇ ਚਿੰਨ੍ਹ ਹੋ ਸਕਦੇ ਹਨ। ਇਸ ਤਰ੍ਹਾਂ ਦੇ ਦੌਰੇ ਵਿੱਚ ਮਰੀਜ਼ ਕੋਈ ਵੀ ਪਾਗਲ ਪਨ ਦੀ ਹਰਕਤ ਜਾਂ ਕੋਈ ਹੋਰ ਹਰਕਤ ਕਰ ਸਕਦਾ ਹੈ ਤੇ ਹੋਸ਼ ਆਉਣ ਤੇ ਉਸਨੂੰ ਦੌਰੇ ਦੌਰਾਨ ਹੋਈਆਂ ਹਰਕਤਾਂ ਦੀ ਯਾਦਦਾਸ਼ਤ



ਨਹੀਂ ਹੁੰਦੀ। ਆਮ ਤੌਰ ਤੇ ਇਸ ਦੌਰੇ ਵਿੱਚ ਮਰੀਜ਼ ਡੌਰ ਭੌਰ (Confused) ਹੋ ਜਾਂਦਾ ਹੈ, ਮੂਹ ਨਾਲ, ਜੀਭ ਨਾਲ ਕੁਝ ਹਰਕਤਾਂ ਕਰ ਸਕਦਾ ਹੈ ਤੇ ਕਦੇ 2 ਲਾਰ ਵੀ ਵਗ ਸਕਦੀ ਹੈ। ਇਸ ਤੋਂ ਬਿਨ੍ਹਾਂ ਕਈ ਹੋਰ ਤਰ੍ਹਾਂ ਦੇ ਸੰਵੇਦਨਾ ਸੰਬੰਧੀ ਟਪਲੇ ਵੀ ਮਰੀਜ਼ ਨੂੰ ਦੌਰੇ ਵਿੱਚ ਲਗ ਸਕਦੇ ਹਨ।

(5) ਹੋਰ ਕਿਸਮਾਂ: ਇਨ੍ਹਾਂ ਤੋਂ ਬਿਨਾਂ ਮਿਰਗੀ ਦੀਆਂ ਕਈ ਹੋਰ ਵੀ ਕਿਸਮਾਂ ਹਨ ਜਿਹੜੀਆਂ ਕਿ ਕਾਫੀ ਘਟ ਵੇਖਣ ਵਿੱਚ ਆਉਂਦੀਆਂ ਹਨ। ਉਨ੍ਹਾਂ ਸਭ ਦਾ ਵਰਣਨ ਨਾਂ ਤਾਂ ਆਮ ਆਦਮੀ ਲਈ ਲੋੜੀਂਦਾ ਹੈ ਤੇ ਨਾ ਹੀ ਇਸ ਸਾਧਾਰਣ ਲੇਖ ਵਿੱਚ ਸੰਭਵ ਹੈ।

## ਮਿਰਗੀ ਦਾ ਰੋਗ-ਨਿਦਾਨ (Diagnosis):

ਜ਼ਰੂਰੀ ਤੌਰ ਤੇ ਮਿਰਗੀ ਦੀ ਪਛਾਣ ਮਾਹਿਰ-ਡਾਕਟਰ ਦੁਆਰਾ ਆਪਣੇ ਅਨੁਭਵ ਦੁਆਰਾ ਕੀਤੀ ਜਾਂਦੀ ਹੈ। ਬੇਸ਼ਕ ਸਭ ਤੋਂ ਅਚੂਕ ਤਰੀਕਾ ਤਾਂ ਮਰੀਜ਼ ਦਾ ਦੌਰਾ ਵੇਖ ਕੇ ਬਿਮਾਰੀ ਪਛਾਣਨ ਦਾ ਹੈ ਪਰ ਇਹ ਆਮ ਹਾਲਤਾਂ ਵਿੱਚ ਸੰਭਵ ਨਹੀਂ ਹੁੰਦਾ। ਇਸ ਲਈ ਮਰੀਜ਼ ਤੋਂ ਅਤੇ ਉਸਦੇ ਨੇੜੇ ਦੇ ਰਿਸ਼ਤੇਦਾਰ ਜਾਂ ਮਿਤਰਾਂ ਆਦਿ ਤੋਂ (ਜਿਨ੍ਹਾਂ ਨੇ ਦੌਰਾਂ ਚੰਗੀ ਤਰ੍ਹਾਂ ਵੇਖਿਆ ਹੋਵੇ) ਦੌਰੇ ਸੰਬੰਧੀ ਜਾਣਕਾਰੀ ਹੀ ਇਸ ਰੋਗ ਦੀ ਪਛਾਣ ਦਾ ਆਧਾਰ ਹੁੰਦੀ ਹੈ। ਮਾਹਿਰ ਡਾਕਟਰ ਵਲੋਂ ਰੋਗੀ ਦੇ ਸ਼ਰੀਰ ਦੇ ਮੁਆਇਨੇ ਤੋਂ ਇਲਾਵਾ ਸਿਰ ਦਾ ਐਕਸਰੇ ਤੇ ਅੱਖਾਂ ਦੀ ਜਾਂਚ (Fundus Exam) ਕੀਤੀ ਜਾਂਦੀ ਹੈ। ਕਦੇ ਲੋੜ ਪੈਣ ਤੇ ਹੋਰ ਟੈਸਟ ਜਿਵੇਂ ਕਿ ਈ, ਈ. ਜੀ (E.E.G ਜਾਂ ਸੀ. ਟੀ. ਸਕੈਨ (C.T. Scan) ਆਦਿ ਕੀਤੇ ਜਾ ਸਕਦੇ ਹਨ।

ਇਥੇ ਇਹ ਗਲ ਜਾਣ ਲੈਣੀ ਬਹੁਤ ਜ਼ਰੂਰੀ ਹੈ ਕਿ ਕਿਸੇ ਵੀ ਕਿਸਮ ਦਾ ਟੈਸਟ ਮਰੀਜ ਦੇ ਦੌਰੇ ਬਾਰੇ 'ਸਹੀ ਬਿਆਨੀ' (Correct Description) ਦੀ ਜਗ੍ਹਾ ਨਹੀਂ ਲੈ ਸਕਦਾ। ਇਸ ਲਈ ਮਿਰਗੀ ਦੇ ਮਰੀਜ਼ ਨੂੰ ਇਲਾਜ ਲਈ ਹਸਪਤਾਲ ਵਿੱਚ ਇਕੱਲਾ ਨਹੀਂ ਜਾਣਾ ਚਾਹੀਦਾ ਸਗੋਂ ਕਿਸੇ ਅਜਿਹੇ ਵਿਅਕਤੀ ਨੂੰ ਨਾਲ ਜ਼ਰੂਰ ਲੈ ਕੇ ਜਾਣਾ ਚਾਹੀਦਾ ਹੈ ਜਿਸਨੇ ਉਸਦਾ ਦੌਰਾ ਚੰਗੀ ਤਰ੍ਹਾਂ ਵੇਖਿਆ ਹੋਵੇ।

ਕਈ ਹੋਰ ਬਿਮਾਰੀਆਂ ਦੇ ਲੱਛਣ, ਜਿਨ੍ਹਾਂ 'ਚ ਮਰੀਜ਼ ਬੇਹੋਸ਼ ਹੋ ਜਾਂਦਾ ਹੈਂ ਤੇ ਹਿਸਟੀਰੀਆਂ (Hysteria) ਆਦਿ ਬਿਮਾਰੀਆਂ ਦੇ ਦੌਰ ਵੀ ਮਿਰਗੀ ਦਾ ਭੁਲੇਖਾ ਪਾ ਸਕਦੇ ਹਨ। ਕਿਉਂਕਿ ਹਿਸਟੀਰੀਆਂ ਵੀ ਆਮ ਪ੍ਰਚਲਤ ਬਿਮਾਰੀ ਹੈ ਇਸ ਲਈ ਇਸ ਦੀ ਮਿਰਗੀ ਨਾਲ ਤੁਲਨਾ ਜਰੂਰੀ ਹੈ।

| ਮਿਰਗੀ | ਹਿਸਟੀਰੀਆ |
|---|---|
| 1 ਇਹ ਦਿਮਾਗੀ ਰੋਗ ਹੈ ਜਾਂ ਕਿਸੇ ਹੋਰ ਸਰੀਰਕ ਰੋਗ ਦਾ ਚਿੰਨ੍ਹ ਹੈ: | — ਇਹ ਇਕ ਮਾਨਸਿਕ ਰੋਗ ਹੈ ਤੇ ਇਹ ਕਿਸੇ ਮਾਨਸਿਕ ਤਨਾਅ ਕਾਰਣ ਹੁੰਦਾ ਹੈ |
| 2 ਵੱਡੀ ਮਿਰਗੀ ਦੇ ਦੌਰੇ ਵਿੱਚ ਮਰੀਜ ਬੇਹੋਸ਼ ਹੋ ਜਾਂਦਾ ਹੈ ਤੇ ਉਸਨੂੰ ਦੌਰੇ ਬਾਰੇ ਕੁਝ ਵੀ ਪਤਾ ਨਹੀਂ ਲਗਦਾ | — ਆਮ ਤੌਰ ਤੇ ਇਸ ਵਿੱਚ ਮਰੀਜ ਪੂਰੀ ਤਰ੍ਹਾਂ ਬੇਹੋਸ਼ ਨਹੀਂ ਹੁੰਦਾ ਤੇ ਉਸਨੂੰ ਆਲੇ ਦੁਆਲੇ ਦੀ ਥੋੜੀ ਬਹੁਤ ਸੁਰਤ ਰਹਿੰਦੀ ਹੈ। ਕਈ ਵਾਰ ਮਰੀਜ ਦਸਦਾ ਹੈ ਕਿ ਉਸਨੂੰ ਦੌਰੇ ਦੇ ਦੌਰਾਨ ਆਵਾਜਾਂ ਤਾਂ ਸੁਣਦੀਆਂ ਹਨ ਪਰ ਬੋਲਿਆ ਨਹੀਂ ਜਾਂਦਾ। |
| 3 ਇਸ ਦੌਰੇ ਵਿਚ ਸ਼ਰੀਰ ਦਾ ਅਕੜਾਆਂ ਤੇ ਕੰਬਣੀ ਸਾਰੇ ਸ਼ਰੀਰ ਵਿੱਚ ਇਕ ਸੁਰ-ਤਾਲ ਨਾਲ ਹੁੰਦੀ ਹੈ। | —ਇਸ ਦੇ ਦੌਰੇ ਵਿੱਚ ਮਿਰਗੀ ਦੇ ਦੌਰੇ ਵਾਲੇ ਇਹ ਲੱਛਣ ਨਹੀਂ ਹੁੰਦੇ ਤੇ ਆਮ ਤੌਰ ਤੇ ਮਰੀਜ ਗੁੰਮ ਪਿਆ ਰਹਿੰਦਾ ਹੈ। ਜੇਕਰ ਕੰਬਣੀ ਆਦਿ ਹੋਵੇ ਵੀ ਤਾਂ ਉਹ ਸਾਰੇ ਅੰਗਾਂ ਵਿੱਚ ਇਕ-ਸੁਰ ਤਾਲ ਨਾਲ ਨਹੀਂ ਹੁੰਦੀ। |
| 4 ਇਸ ਦਾ ਦੌਰਾ ਤਕਰੀਬਨ 1-2 ਮਿੰਟਾਂ ਦਾ ਹੁੰਦਾ ਹੈ ਤੇ ਉਸ ਸਮੇਂ ਦੌਰਾਨ ਮਰੀਜ ਨੂੰ ਕਿਸੇ ਵੀ ਤਰੀਕੇ ਨਾਲ ਹੋਸ਼ ਵਿੱਚ ਨਹੀਂ ਲਿਆਂਦਾ ਜਾ ਸਕਦਾ। | |
| 5 ਇਹ ਦੌਰਾ ਕਿਤੇ ਵੀ ਪੈ ਸਕਦਾ ਹੈ ਤੇ ਕਦੇ ਕਦੇ ਰਾਤ ਨੂੰ ਸੁੱਤੇ ਪਿਆਂ ਵੀ ਪੈ ਸਕਦਾ ਹੈ। ਦੌਰੇ ਦੌਰਾਨ | |

## ਮਿਰਗੀ

ਡਿੱਗ ਕੇ ਸੱਟਾਂ ਲਗ ਸਕਦੀਆਂ ਹਨ।

6 ਦੌਰੇ ਦੇ ਦੌਰਾਨ ਕਈ ਵਾਰ ਮਰੀਜ਼ ਦੀ ਜੀਭ ਕੱਟੀ ਜਾਂਦੀ ਹੈ ਤੇ ਕਪੜਿਆਂ ਵਿੱਚ ਪਿਸ਼ਾਬ ਜਾਂ ਟੱਟੀ ਨਿਕਲ ਸਕਦੀ ਹੈ

7 ਇਹ ਮਰਦਾਂ ਔਰਤਾਂ ਵਿੱਚ ਤਕਰੀਬਨ ਬਰਾਬਰ ਹੁੰਦੀ ਹੈ।

## ਹਿਸਟੀਰੀਆ

—ਦੌਰਿਆਂ ਦਾ ਸਮਾਂ ਘੱਟ ਵੱਧ ਹੁੰਦਾ ਰਹਿੰਦਾ ਹੈ ਤੇ ਕਈ ਵਾਰ ਇਹ ਕਈ ਘੰਟਿਆਂ ਤੱਕ ਪਿਆ ਰਹਿੰਦਾ ਹੈ। ਨੱਕ ਬੰਦ ਕਰਨ ਨਾਲ (ਬੇਸ਼ਕ ਇਹ ਕਰਨਾ ਗਲਤ ਹੈ) ਜਾਂ ਅਮੋਨੀਆ ਸੁੰਘਾਣ ਨਾਲ, ਜਾਂ ਜ਼ੋਰ ਦੀ ਚੂੰਢੀ ਵੱਢਣ ਨਾਲ ਦੌਰਾ ਹਟ ਸਕਦਾ ਹੈ।

—ਆਮ ਤੌਰ ਤੇ ਇਹ ਦੌਰਾ ਲੋਕਾਂ ਜਾਂ ਰਿਸ਼ਤੇਦਾਰਾਂ ਦੇ ਸਾਹਮਣੇ ਪੈਂਦਾ ਹੈ ਤੇ ਦੌਰੇ ਦੇ ਦੌਰਾਨ ਕੋਈ ਸੱਟ ਆਦਿ ਨਹੀਂ ਲਗਦੀ

—ਦੌਰੇ ਦੇ ਦੌਰਾਨ ਕਦੇ ਵੀ ਜੀਭ ਕਟੀ ਨਹੀਂ ਜਾਂਦੀ (ਬੇਸ਼ਕ ਮਰੀਜ ਦੀ ਦੰਦਲ ਖੋਲ੍ਹਣ ਲਗਿਆਂ ਕਿਸੇ ਚੀਜ ਨਾਲ ਇਦਾਂ ਹੋ ਸਕਦਾ ਹੈ, ਜਿਹੜਾ ਕਰਨਾ ਬਿਲਕੁਲ ਗਲਤ ਹੈ) ਤੇ ਨਾ ਹੀ ਕਪੜਿਆਂ ਵਿੱਚ ਪਿਸ਼ਾਬ ਜਾਂ ਟੱਟੀ ਨਿਕਲਦੀ,ਹੈ।

— ਇਹ ਬਿਮਾਰੀ ਆਮ ਤੌਰ ਤੇ ਔਰਤਾਂ ਵਿੱਚ ਜਿਆਦਾ ਹੁੰਦੀ ਹੈ।

## ਮਿਰਗੀ ਦੇ ਕਾਰਣ (Aetiology) :

ਮਿਰਗੀ ਦਾ ਦੌਰਾ ਕਿਸੇ ਹੋਰ ਬਿਮਾਰੀ ਦਾ ਲੱਛਣ ਵੀ ਹੋ ਸਕਦਾ ਹੈ। ਮਿਰਗੀ ਦੇ ਕਾਰਣਾਂ ਨੂੰ ਅਸੀਂ ਮੋਟੇ ਤੌਰ ਤੇ ਤਿੰਨ ਭਾਗਾਂ ਵਿੱਚ ਵੰਡ ਸਕਦੇ ਹਾਂ :

**ਅਗਿਆਤ ਕਾਰਣ ;** ਜਿਆਦਾਤਰ ਮਰੀਜ਼ਾਂ ਵਿੱਚ ਮਿਰਗੀ ਦਾ ਕਾਰਣ ਅਗਿਆਤ ਹੁੰਦਾ ਹੈ। ਬੇਸ਼ਕ ਨਵੀਂ ਖੋਜ ਨੇ ਇਸ ਸਿਧਾਂਤ ਤੇ ਚਾਨਣਾ ਪਾਇਆ ਹੈ ਕਿ ਇਹ ਦਿਮਾਗ ਦੇ ਕੁਝ ਤੰਤੂ-ਸੰਚਾਰਕ (Neuro Transmitters) ਪਦਾਰਥਾਂ ਦੇ ਕੰਮ ਵਿਚ ਵਿਗਾੜ ਕਾਰਣ ਹੁੰਦੀ ਹੈ।

**ਦਿਮਾਗ ਦੇ ਰੋਗ :** ਦਿਮਾਗ ਦੀ ਰਸੌਲੀ (Tumour), ਦਿਮਾਗ ਦੀ ਸੱਟ, ਦਿਮਾਗ ਦੀ ਕਿਸੇ ਖੂਨ ਦੀ ਨਾੜੀ ਚ ਰੁਕਾਵਟ ਆਦਿ ਨਾਲ ਵੀ ਇਹ ਹੋ ਸਕਦੀ ਹੈ।

**ਸਰੀਰਕ ਰੋਗ ;** ਕਈ ਸਰੀਰਕ ਰੋਗ ਵੀ ਦਿਮਾਗ ਤੇ ਪ੍ਰਭਾਵ ਪਾਕੇ ਮਿਰਗੀ ਦੇ ਲੱਛਣ ਪੈਦਾ ਕਰ ਸਕਦੇ ਹਨ ਜਿਵੇਂ ਕਿ ਸ਼ੂਗਰ ਦੀ ਬਿਮਾਰੀ 'ਚ ਸਰੀਰ 'ਚ ਖੰਡ ਦਾ ਜਿਆਦਾ ਘੱਟ ਜਾਣਾ, ਗੁਰਦਿਆਂ ਦੀ ਖਰਾਬੀ ਕਾਰਣ ਸਰੀਰ 'ਚ ਜਿਆਦਾ ਯੂਰੀਆਂ ਇਕੱਠਾ ਹੋਣਾ, ਸ਼ਰਾਬ ਤੇ ਨਸ਼ੇ ਦੀਆਂ ਹੋਰ ਗੋਲੀਆਂ ਆਦਿ।

ਮਿਰਗੀ ਦਾ ਦੌਰਾ ਹਰ ਇਕ ਸਿਹਤਮੰਦ ਵਿਅਕਤੀ ਨੂੰ ਵੀ ਪਾਇਆ ਜਾ ਸਕਦਾ ਹੈ ਜਿਵੇਂ ਕਿ ਬਿਜਲੀ ਦੁਆਰਾ (E.C.T) ਕਈ ਦੁਆਈਆਂ ਜਾਂ ਰਸਾਇਣਾਂ ਦੁਆਰਾ। ਇਸ ਤਰ੍ਹਾਂ ਦੁਨੀਆਂ ਦਾ ਹਰ ਇਕ ਇਨਸਾਨ ਸੰਭਾਵਿਤ ਮਿਰਗੀ ਦਾ ਮਰੀਜ ਹੈ। ਮਿਰਗੀ ਦੇ ਆਮ ਮਰੀਜ ਦਾ ਸਿਹਤਮੰਦ ਵਿਅਕਤੀ ਨਾਲੋਂ ਸਿਰਫ ਇਹ ਫਰਕ ਹੈ ਕਿ ਮਿਰਗੀ ਦੇ ਮਰੀਜ ਦੀ 'ਦੌਰੇ ਦੀ ਪ੍ਰਭਾਵ ਸ਼ੀਮਾਂ' (Convulsive-Threshold) ਘੱਟ ਹੁੰਦੀ ਹੈ ਤੇ ਉਹ ਸਿਹਤਮੰਦ ਵਿਅਕਤੀ ਨਾਲੋਂ ਦੌਰਾ ਪੈਣ ਦੀ ਜਿਆਦਾ ਸੰਭਾਵਨਾ ਰੱਖਦਾ ਹੈ।



**ਮਿਰਗੀ ਦਾ ਇਲਾਜ ;** ਕਿਉਂਕਿ ਮਿਰਗੀ ਬਾਰੇ ਆਮ ਲੋਕਾਂ ਵਿੱਚ ਕਾਫੀ ਭਰਮ ਹਨ ਇਸ ਕਰਕੇ ਕੁਝ ਅਜੇਹੇ ਲੋਕ ਵੀ ਹੁੰਦੇ ਹਨ, ਜੋ ਜਾਦੂ, ਟੂਣਿਆਂ, ਧਾਗੇ, ਤਵੀਤਾਂ, ਭੂਤ-ਪ੍ਰੇਤਾਂ, ਛਾਇਆ, ਤਾਂਤ੍ਰਿਕਾਂ, ਯੋਗੀਆਂ, ਸਾਧੂਆਂ, ਸੰਤਾਂ, ਡੇਰਿਆਂ, ਜਾਂ ਨੀਮ-ਹਕੀਮਾਂ ਦੇ ਚੱਕਰਾਂ ਵਿੱਚ ਫਸੇ ਰਹਿੰਦੇ ਹਨ। ਇਥੇ ਇਹ ਗਲ ਜਾਣਨੀ ਬਹੁਤ ਜਰੂਰੀ ਹੈ ਕਿ ਮਿਰਗੀ ਦਾ ਸਭ ਤੋਂ ਸਫਲ ਇਲਾਜ ਮਾਹਿਰ-ਡਾਕਟਰੀ ਇਲਾਜ ਹੀ ਹੈ ਕੋਈ ਵੀ ਹੋਰ ਕਿਸਮ ਦਾ ਇਲਾਜ ਨਹੀਂ। ਇਸ ਵਿੱਚ ਮਰੀਜ ਦਾ ਮਾਨਸਿਕ ਪੱਖ, ਸਮਾਜਿਕ ਪੱਖ, ਤੇ ਸਰੀਰਕ ਪੱਖ ਮੁੱਖ ਰਖ ਕੇ ਇਲਾਜ ਕੀਤਾ ਜਾਂਦਾ ਹੈ।

ਜੇਕਰ ਮਰੀਜ ਤੇ ਉਸਦੇ ਰਿਸ਼ਤੇਦਾਰਾਂ ਦੀ ਸੋਚ ਅਗਾਂਹ ਵਧੂ ਨਹੀਂ ਹੈ ਤੇ ਉਨ੍ਹਾਂ ਨੂੰ ਇਸ ਬਿਮਾਰੀ ਬਾਰੇ ਠੀਕ ਜਾਣਕਾਰੀ ਨਹੀਂ ਹੈ ਤਾਂ ਉਨ੍ਹਾਂ ਨੂੰ ਇਸ ਰੋਗ ਬਾਰੇ ਲੋੜੀਂਦੀ ਜਾਣਕਾਰੀ ਲੈਣੀ ਚਾਹੀਦੀ ਹੈ। ਜੋ ਵੀ ਗਲਤ ਪ੍ਰਚਲਤ ਧਾਰਨਾਵਾਂ ਹਨ ਉਨ੍ਹਾਂ ਬਾਰੇ ਵੀ ਸ਼ੱਕ ਦੂਰ ਕਰਨੇ ਚਾਹੀਦੇ ਹਨ ਤੇ ਹੌਂਸਲਾ ਦੇਣਾ ਚਾਹੀਦਾ ਹੈ ਕਿ ਇਹ ਇਕ ਇਲਾਜ ਹੋਣ ਵਾਲੀ ਬਿਮਾਰੀ ਹੈ। ਇਸ ਤੋਂ ਬਿਨ੍ਹਾਂ ਮਰੀਜ਼ ਨੂੰ ਆਮ ਆਦਮੀਆਂ ਵਾਂਗ ਜੀਵਨ ਬਿਤਾਉਣ ਦੀ ਪ੍ਰੇਰਣਾਂ ਦੇਣੀ ਚਾਹੀਦੀ ਹੈ। ਵਿਸ਼ੇਸ਼ ਤੌਰ ਤੇ ਜੇਕਰ ਮਰੀਜ ਬੱਚਾ ਹੈ ਤਾ ਮਾ ਬਾਪ ਉਸਨੂੰ ਆਪਣੇ ਤੇ ਬਹੁਤ ਹੀ ਜਿਆਦਾ ਨਿਰਭਰ ਬਣਾ ਲੈਂਦੇ ਹਨ ਤੇ ਬੱਚੇ ਨੂੰ ਕੋਈ ਵੀ ਕੰਮ ਜਾਂ ਖੇਡ ਆਦਿ ਉਸਦੀ ਮਰਜੀ ਨਾਲ ਨਹੀਂ ਕਰਨ ਦਿੰਦੇ। ਮਾਂ ਬਾਪ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚੇ ਨੂੰ ਆਮ ਸਿਹਤਮੰਦ ਬੱਚੇ ਵਾਂਗ ਰੱਖਣ ਤੇ ਉਸਨੂੰ ਪੂਰੀ ਤਰ੍ਹਾਂ ਆਤਮ ਨਿਰਭਰ ਤੇ ਸਵੈ-ਵਿਸ਼ਵਾਸ ਵਾਲਾ ਬਣਾਉਣ ਕਈ ਵਾਰ ਇਹ ਵੀ ਵੇਖਿਆ ਗਿਆ ਹੈ ਕਿ ਮਾਂ ਬਾਪ ਆਪਣੇ ਬੱਚੇ ਨੂੰ ਦੌਰਿਆਂ ਕਾਰਣ ਸਕੂਲ ਤੋਂ ਹਟਾ ਲੈਂਦੇ ਹਨ। ਅਧਿਆਪਕ ਵੀ ਕਈ ਵਾਰ ਅਣਜਾਣ ਪੁਣੇ ਵਿੱਚ ਮਾਂ ਬਾਪ ਨੂੰ ਇਹੋ ਸਲਾਹ ਦਿੰਦੇ ਹਨ ਜਿਹੜੀ ਕਿ ਬਹੁਤ ਹੀ ਗਲਤ ਹੈ ਤੇ ਬੱਚੇ ਦੇ ਪ੍ਰਤੀ ਬਹੁਤ ਹੀ ਵੱਡਾ ਅਨਿਆ ਹੈ। ਸਭ ਨੂੰ ਇਹ ਜਾਣਕਾਰੀ ਵੀ ਦੇਣੀ ਚਾਹੀਦੀ ਹੈ ਕਿ ਇਹ ਛੂਤ ਦੀ ਬਿਮਾਰੀ ਨਹੀਂ ਹੈ ਤੇ ਇੱਕ ਤੋਂ ਦੂਜੇ ਵਿਅਕਤੀ ਜਾਂ ਬੱਚੇ ਨੂੰ ਨਹੀਂ ਹੋ ਸਕਦੀ। ਇਸ ਬਿਮਾਰੀ ਦਾ ਮਰੀਜ ਦੇ ਵਿਆਹ ਕਾਰਨ ਨਾਲ ਵੀ ਕੋਈ ਸੰਬੰਧ ਨਹੀਂ ਹੈ।

## ਮਿਰਗੀ ਦੇ ਦੌਰੇ ਵੇਲੇ ਮੁਢਲੀ ਸਹਾਇਤਾ

ਜੇਕਰ ਕਿਸੇ ਨੂੰ ਮਿਰਗੀ ਦਾ ਦੌਰਾ ਪੈ ਜਾਵੇ ਤਾਂ ਉਸਨੂੰ (ਕੁਝ ਮਿੰਟਾਂ ਲਈ) ਬੇਹੋਸ਼ ਮਰੀਜ਼ ਵਾਂਗ ਮਦਦ ਦੇਣੀ ਚਾਹੀਦੀ ਹੈ।

ਖਿਆਲ ਰੱਖਣਾ ਚਾਹੀਦੀ ਹੈ ਕਿ ਮਰੀਜ ਦੇ ਸਾਹ ਲੈਣ ਵਿੱਚ ਕੋਈ ਰੁਕਾਵਟ ਨਾ ਆਵੇ। ਜੇ ਮੂੰਹ ਚੋਂ ਥੁਕ ਜਾਂ ਝੱਗ ਵਗੇ ਤਾਂ ਕਿਸੇ ਕਪੜੇ ਨਾਲ ਸਾਫ ਕਰ ਦੇਣੀ ਚਾਹੀਦੀ ਹੈ ਤੇ ਮਰੀਜ ਨੂੰ ਇਕ ਪਾਸੇ ਭਾਰ ਪਾ ਦੇਣਾ ਚਾਹੀਦਾ ਹੈ। ਮਰੀਜ ਦੇ ਮੂੰਹ ਵਿੱਚ ਕੋਈ ਵੀ ਚੀਜ ਤੇ ਪਾਣੀ ਆਦਿ ਨਹੀਂ ਪਾਉਣਾ ਚਾਹੀਦਾ। ਇਸ ਤਰ੍ਹਾਂ ਕਰਨ ਨਾਲ ਮਰੀਜ ਦੇ ਸਾਹ ਚ ਰੁਕਾਵਟ ਹੋ ਸਕਦੀ ਹੈ ਜੋ ਕਿ ਖਤਰਨਾਕ ਸਾਬਤ ਹੋ ਸਕਦੀ ਹੈ। ਮਰੀਜ ਦੀ ਦੰਦਲ ਵੀ ਖੋਲਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਜੇ ਮਰੀਜ਼ ਬਾਅਦ ਵਿੱਚ ਉਲਟੀ ਕਰ ਦੇਵੇ ਤਾਂ ਵੀ ਉਸਦਾ ਮੂੰਹ ਚੰਗੀ ਤਰ੍ਹਾਂ ਕਪੜੇ ਨਾਲ ਸਾਫ ਕਰ ਦੇਣਾ ਚਾਹੀਦਾ ਹੈ। ਦੌਰੇ ਤੋਂ ਬਾਅਦ ਮਰੀਜ਼ ਨੂੰ ਆਰਾਮ ਨਾਲ ਲੇਟਣ ਦੇਣਾ ਚਾਹੀਦਾ ਹੈ ਅਤੇ ਘੰਟੇ ਤੋਂ ਪਹਿਲਾਂ ਕੁਝ ਖਾਣ ਪੀਣ ਲਈ ਨਹੀਂ ਦੇਣਾ ਚਾਹੀਦਾ।

ਕਈ ਲੋਕਾਂ ਵਿੱਚ ਵਹਿਮ ਹੈ ਕਿ ਜੇ ਮਰੀਜ਼ ਨੂੰ ਜੁੱਤੀ ਸੁੰਘਾਈਏ ਤਾਂ ਦੌਰਾ ਹੱਟ ਜਾਂਦਾ ਹੈ। ਇਹ ਗਲ ਬਿਲਕੁਲ ਗਲਤ ਹੈ। ਅਸਲ ਵਿੱਚ ਗਲ ਇਹ ਹੈ ਕਿ ਮਿਰਗੀ ਦਾ ਦੌਰਾ ਆਮਤੌਰ ਤੇ ਇੰਨੀ ਥੋੜੀ ਦੇਰ ਰਹਿੰਦੀ ਹੈ (1-2ਮਿੰਟ) ਕਿ ਜੁੱਤੀ ਲਾਹ ਕੇ ਸੁੰਘਾਉਣ ਤਕ ਦੌਰਾ ਆਪਣੇ ਆਪ ਹੀ ਹੱਟ ਜਾਂਦਾ ਹੈ।

ਸਹੀ ਇਲਾਜ ਲਈ ਮਾਹਿਰ ਡਾਕਟਰ ਕੋਲੋਂ ਪੂਰੀ ਜਾਂਚ ਕਰਾਉਣੀ ਜਰੂਰੀ ਹੈ। ਤਾਂ ਜੋ ਇਸਦਾ ਕਾਰਣ ਲਭਿਆ ਜਾਵੇ। ਕਾਰਣ ਲੱਭਣ ਤੇ ਉਸਦਾ ਇਲਾਜ ਕਰਾਉਣਾ ਚਾਹੀਦਾ ਹੈ। ਕਿਉਂਕਿ ਜ਼ਿਆਦਾਤਾਰ ਮਰੀਜਾਂ ਵਿੱਚ ਇਸਦਾ ਕਾਰਣ ਅਗਿਆਤ ਹੁੰਦਾ ਹੈ ਉਨ੍ਹਾਂ ਵਿੱਚ ਮਿਰਗੀ ਦੇ ਦੌਰਿਆਂ ਨੂੰ ਹੀ ਬਿਮਾਰੀ ਜਾਣ ਕੇ ਇਲਾਜ

ਕੀਤਾ ਜਾਂਦਾ ਹੈ। ਬੇਸ਼ਕ ਅਜ ਕਲ ਬਹੁਤ ਚੰਗੀਆਂ, ਅਸਰਦਾਰ ਤੇ ਨਵੀਆਂ ਦੁਆਈਆਂ ਇਸ ਬਿਮਾਰੀ ਲਈ ਉਪਲਬਧ ਬਨ ਪਰ ਸਭ ਤੋਂ ਜਰੂਰੀ ਗਲ ਇਸ ਦੇ ਇਲਾਜ ਦਾ ਨਿਰਵਿਘਨ ਹੋਣਾ ਹੈ। ਦੁਆਈ ਲੈਣ ਵਿੱਚ ਇੱਕ ਵੀ ਨਾਗਾ ਨਹੀਂ ਪੈਣਾ ਚਾਹੀਦਾ। ਮਰੀਜ ਤੇ ਉਸਦੇ ਰਿਸ਼ਤੇ-ਦਾਰਾਂ ਨੂੰ ਇਸ ਅਖਾਣ ਨਾਲ ਇਹ ਗੱਲ ਚੰਗੀ ਤਰ੍ਹਾਂ ਸਮਝਾਈ ਜਾ ਸਕਦੀ ਹੈ ਕਿ "ਬੇਸ਼ਕ ਰੋਟੀ ਖਾਣੀ ਭੁਲ ਜਾਉ ਪਰ ਦੁਆਈ ਖਾਣਾ ਨਾ ਭੁਲੋ"। ਨਾਗੇ ਪਾ ਕੇ ਖਾਣ ਨਾਲ ਮਹਿੰਗੀ ਤੋਂ ਮਹਿੰਗੀ ਦਆਈ ਵੀ ਅਸਰਦਾਰ ਸਾਬਤ ਨਹੀਂ ਹੋਵੇਗੀ, ਬਲਕਿ ਸਸਤੀ, ਤੇ ਲੋੜੀਂਦੀ ਦੁਆਈ (ਡਾਕਟਰੀ ਸਲਾਹ ਅਨੁਸਾਰ ਹੀ) ਜੇ ਬਿਨ੍ਹਾਂ ਨਾਗਿਆਂ ਤੋਂ ਲਗਾਤਾਰ ਖਾਧੀ ਜਾਵੇ ਤਾਂ ਜਿਆਦਾ ਅਸਰਦਾਰ ਹੋਵੇਗੀ ਆਮ ਤੌਰ ਤੇ ਦੁਆਈ ਲਗਾਤਾਰ 3-5 ਸਾਲ ਤੱਕ ਖਾਣੀ ਪੈਂਦੀ ਹੈ। ਕਦੇ ਕਦੇ ਦੁਆਈ ਖਾਂਦਿਆਂ ਵੀ ਦੌਰਾ ਪੈ ਸਕਦਾ ਹੈ ਤੇ ਦੁਆਈ ਦੀ ਸਹੀ ਮਿਕਦਾਰ ਨਿਰਧਾਰਿਤ ਕਰਨ ਵਿੱਚ ਡਾਕਟਰ ਨੂੰ ਕੁਝ ਮਹੀਨਿਆਂ ਦਾ ਸਮਾਂ ਲਗ ਸਕਦਾ ਹੈ, ਇਸ ਲਈ ਲੰਮੇਂ ਸਮੇਂ ਲਈ ਇਕ ਹੀ ਮਾਹਿਰ ਡਾਕਟਰ ਦਾ ਲਗਾਤਾਰ ਇਲਾਜ ਬਹੁਤ ਜਰੂਰੀ ਹੈ। ਦੁਆਈ ਡਾਕਟਰੀ ਸਲਾਹ ਅਨੁਸਾਰ ਬਿਮਾਰੀ ਠੀਕ ਹੋਣ ਤੇ ਹੌਲੀ 2 ਬੰਦ ਕੀਤੀ ਜਾ ਸਕਦੀ ਹੈ। ਕਿਸੇ ਕਿਸੇ ਮਰੀਜ ਨੂੰ ਦੁਆਈ ਜਿਆਦਾ ਵਰ੍ਹਿਆਂ ਲਈ ਵੀ ਖਾਣੀ ਪੈ ਸਕਦੀ ਹੈ। ਅਜੇਹੀ ਹਾਲਤ ਵਿੱਚ ਮਰੀਜ ਨੂੰ ਹੌਸਲਾ ਦੇਣਾ ਚਾਹੀਦਾ ਹੈ ਕਿ ਇਨ੍ਹਾਂ ਲੰਮਾ ਇਲਾਜ ਕੋਈ ਬਹੁਤ ਅਸਾਧਾਰਣ ਜਾਂ ਮੁਸ਼ਕਿਲ ਗੱਲ ਨਹੀਂ ਹੈ ਕਿਉਂਕਿ ਸੂਗਰ ਤੇ ਰਕਤ-ਚਾਪ (Hypertention) ਆਦਿ ਆਮ ਬਿਮਾਰੀਆਂ ਦਾ ਇਲਾਜ ਅਕਸਰ ਹੀ ਜਿੰਦਗੀ ਭਰ ਚਲਦਾ ਰਹਿੰਦਾ ਹੈ। ਮਿਰਗੀ ਦੇ ਇਲਾਜ ਲਈ ਦੁਆਈ ਦੀ ਚੋਣ ਮਾਤਰਾ ਤੇ ਇਲਾਜ ਦਾ ਸਮਾਂ ਆਦਿ ਬਾਰੇ ਸਹੀ ਨਿਰਣਾ ਮਰੀਜ ਦੀ ਬਿਮਾਰੀ ਅਨੁਸਾਰ ਮਾਹਿਰ-ਡਾਕਟਰ ਦੀ ਸਲਾਹ ਤੇ ਨਿਰਭਰ ਹੁੰਦਾ ਹੈ।

### ਨਿਰੰਤਰ ਮਿਰਗੀ (Status-Epilepticus)

ਕਦੇ ਕਦੇ ਕਿਸੇ ਮਰੀਜ ਨੂੰ ਲਗਾਤਾਰ ਕਾਫੀ ਦੌਰੇ (ਬਿਨਾਂ ਹੋਸ਼ ਆਇਆ) ਵੀ ਪੈ ਸਕਦੇ ਹਨ ਨਿਰੰਤਰ ਮਿਰਗੀ ਆਖਦੇ ਹਨ। ਅਜੇਹੀ ਸੂਰਤ ਵਿੱਚ ਮਰੀਜ ਨੂੰ ਇਕ ਦਮ ਡਾਕਟਰ ਕੋਲ ਜਾ ਹਸਪਤਾਲ ਲੈ ਜਾਣਾ ਚਾਹੀਦਾ ਹੈ।

**ਪਰਹੇਜ਼** ਬੇਸ਼ਕ ਹਰ ਇਕ ਮਰੀਜ ਨੂੰ ਆਮ ਆਦਮੀ ਵਾਂਗ ਜਿੰਦਗੀ ਜੀਣ ਦੀ ਪ੍ਰੇਰਨਾ ਦੇਣੀ ਬਹੁਤ ਜਰੂਰੀ ਹੈ ਪਰ ਫੇਰ ਵੀ ਮਰੀਜ ਨੂੰ ਆਪਣੀ ਸੁਰੱਖਿਆ ਲਈ ਕੁਝ ਕੰਮ ਨਹੀਂ ਕਰਨੇ ਚਾਹੀਦੇ ਜਿਵੇਂ ਕਿ ਪਾਣੀ ਵਿੱਚ ਤੈਰਨਾ, ਅੱਗ ਦੇ ਬਹੁਤ ਨੇੜੇ ਜਾਣਾ, ਜਾਂ ਕਿਸੇ ਕਿਸਮ ਦੀ ਖਤਰਨਾਕ ਮਸ਼ੀਨਰੀ ਤੇ ਕੰਮ ਕਰਨਾ ਆਦਿ।

ਡਾ: ਬਲਵੰਤ ਸਿੰਘ ਸਿੱਧੂ
ਸੀਨੀਅਰ ਲੈਕਚਰਾਰ, ਮਨੋਰੋਗ ਵਿਭਾਗ
ਗ.ਗ.ਸ. ਮੈਡੀਕਲ ਕਾਲਜ ਫਰੀਦਕੋਟ

## ਰੱਬ 'ਤੇ ਬਾਰੂਦ ਦੋਵੇਂ ਕੱਠੇ ਚੱਲਦੇ

—ਮਨਜੀਤ ਕਾਂਦਰ

ਆਉਂਦੇ ਜਾਂਦੇ ਪਾਂਧੀਆਂ ਦੇ ਰਾਹ ਮੱਲਦੇ।
ਰੱਬ 'ਤੇ ਬਾਰੂਦ ਦੋਵੇਂ ਕੱਠੇ ਚੱਲਦੇ।
ਧਰਮ ਦੇ ਘੋੜੇ 'ਤੇ ਬਾਰੂਦ ਚੜ੍ਹਿਆ।
ਜਿਦ੍ਹੇ ਉੱਤੇ ਰੱਬਤਾ ਦਾ ਖੋਲ ਮੜ੍ਹਿਆ।
ਬੇ-ਦੀਨਿਆਂ ਨੂੰ ਮੌਤ ਦਾ ਪੈਗਾਮ ਘੱਲਦੇ।
ਰੱਬ 'ਤੇ ਬਾਰੂਦ......

'ਆਖਦਾ ਬਾਰੂਦ ਰੋਹ 'ਚ ਆ ਕੇ ਰੱਬ ਨੂੰ'।
ਤੇਰਾ ਨਾਮ ਨੇਕ ਤੇ ਜਪਾਊਂ ਸਭ ਨੂੰ।
ਹੋਣਗੇ ਨਾ ਕਿਵੇਂ ਲੋਕ ਸਾਡੇ ਵੱਲਦੇ।
ਰੱਬ 'ਤੇ ਬਾਰੂਦ......

ਜਿਦ੍ਹੇ ਹੱਥੀਂ ਛੁਰਾ ਜਾਂ ਕਟਾਰ ਨਾ ਦਿਸੇ।
ਇਨ੍ਹਾਂ ਨੂੰ ਉਹ ਸੱਚਾ ਪੈਰੋਕਾਰ ਨਾ ਦਿਸੇ।
ਗੋਲੀਆਂ ਦੇ ਨਾਲ ਉਹਦਾ ਸੀਨਾ ਸੱਲਦੇ।
ਰੱਬ 'ਤੇ ਬਾਰੂਦ......

ਅੰਧਲੇ-ਗਿਆਨ ਦਾ ਹਨੇਰਾ ਢੋ ਰਹੇ।
ਤਰਕ ਦੀ ਆਵਾਜ਼ ਮਿਟਾਉਣਾ ਚਾਂਵਦੇ।
ਦੋਵੇਂ ਮਜ਼ਲੂਮਾਂ ਦੇ ਲਹੂ ਥੀਂ ਪਲਦੇ।
ਰੱਬ 'ਤੇ ਬਾਰੂਦ......

ਦੋਵੇਂ ਇਹ ਹਨੇਰੇ ਜੇ ਮਿਟਾਏ ਨਾ ਗਏ।
ਜ਼ਿੰਦਗੀ ਦੇ ਰਾਹ ਜੇ ਰੁਸ਼ਨਾਏ ਨਾ ਗਏ।
ਜਾਣਗੇ ਨਿਗਲ ਰਾਹ ਅਸਾਡੇ ਕੱਲ੍ਹ ਦੇ।
ਰੱਬ 'ਤੇ ਬਾਰੂਦ......



# 'ਮ੍ਰਿਤਕ-ਦੇਹਾ' ਨੂੰ ਸੁਰੱਖਿਅਤ ਰੱਖਣ ਦੀ ਅਨੋਖੀ ਪਰੰਪਰਾ

'ਮਨੁੱਖੀ-ਲਾਸ਼ ਨੂੰ ਸੁਰੱਖਿਅਤ ਰੱਖਣ 'ਸੰਬੰਧੀ ਦੋ ਮਹੱਤਵਪੂਰਨ ਕਾਂਡ, ਜੋ ਕਿ ਚੰਡੀਗੜ੍ਹ ਅਤੇ ਕਾਨ੍ਹਪੁਰ ਵਿਖੇ ਹੋਏ ਹਨ, ਅੱਜ ਸਮੁੱਚੇ ਭਾਰਤ ਵਿਚ ਚਰਚਾ ਦਾ ਵਿਸ਼ਾ ਬਣੇ ਹੋਏ ਹਨ। ਉਂਜ ਤਾਂ ਇਹਨਾਂ ਦੋਹਾਂ ਕਾਂਡਾਂ ਦੀ ਅਸਲੀਅਤ ਲਗਭਗ ਜਨਤਾ ਸਾਹਮਣੇ ਆ ਹੀ ਗਈ ਹੈ ਅਤੇ ਇਹ ਗੱਲ ਸਪਸ਼ਟ ਹੋ ਚੁੱਕੀ ਹੈ ਕਿ ਇਹਨਾਂ ਦੋਹਾਂ ਸਥਾਨਾਂ ਤੇ ਭੋਲੇ ਭਾਲੇ ਲੋਕਾਂ ਨੂੰ ਬੁੱਧੂ ਬਣਾਇਆ ਗਿਆ ਹੈ। ਬਿਠੂਰ ਵਿਖੇ ਤਾਂ ਲਾਸ਼ ਦੀ ਥਾਂ ਤੇ ਕੇਵਲ ਮਨੁੱਖੀ-ਪਿੰਜਰ ਹੀ ਪ੍ਰਾਪਤ ਹੋਇਆ ਹੈ।

'ਮਿਰਤਕ-ਦੇਹ ਨੂੰ ਸੁਰੱਖਿਅਤ ਰੱਖਣ' ਦੀ ਇਹ ਪਰੰਪਰਾ ਹਜ਼ਾਰਾਂ ਸਾਲ ਪੁਰਾਣੀ ਹੈ। ਮਿਸਰ ਦੇ ਵਿਸ਼ਾਲ ਪਿਰਾਮਿਡ, ਜਿਹਨਾ ਵਿੱਚ ਮਹੱਤਵਪੂਰਨ ਵਿਅਕਤੀਆਂ ਦੀਆਂ ਲਾਸ਼ਾਂ ਸਾਂਭੀਆਂ ਪਈਆਂ ਹਨ, ਇਸ ਗੱਲ ਦੇ ਠੋਸ ਉਦਾਹਰਣ ਹਨ। ਲਾਸ਼ਾਂ ਨੂੰ ਸੁਰੱਖਿਅਤ ਰੱਖਣ ਦਾ ਵਿਗਿ-ਆਨਕ ਅਧਾਰ ਕੀ ਹੈ ? ਕੀ ਇਹ ਲਾਸ਼ਾਂ ਕਿਸੇ 'ਚਮਤਕਾਰ' ਦੀ ਆਸ ਵਿਚ ਸੁਰੱਖਿਅਤ ਰੱਖੀਆਂ ਗਈਆਂ ਸਨ।

ਮਨੁੱਖੀ ਸਰੀਰ ਪ੍ਰਤੀ ਮਾਨਵ-ਮਨ ਦਾ ਮੋਹ ਮੁੱਢ ਕਦੀਮ ਤੋਂ ਲੈ ਕੇ ਅੰਜ ਤੀਕ ਚੱਲਿਆ ਆ ਰਿਹਾ ਹੈ। ਪ੍ਰਾਚੀਨ ਸੱਭਿਅਤਾ ਦੇ ਵਿਓ-ਕੱਦ ਪਿਰਾਮਿਡ ਅੱਜ ਵੀ ਸਿਰ ਚੁੱਕੀ ਖੜ੍ਹੇ ਹਨ ਜੋ ਕਿ ਲਾਸ਼ਾਂ ਨੂੰ ਸੁਰੱਖਿਅਤ ਰੱਖਣ ਦੀ ਦਿਸ਼ਾ ਵਿੱਚ ਪ੍ਰਾਚੀਨ ਵਿਗਿਆਨ ਦੀ ਹੈਰਾਨੀਜਨਕ ਕਾਢ ਮੰਨੇ ਗਏ ਹਨ।

ਮਿਰਤਕ ਦੇਹ ਨੂੰ ਸੁਰੱਖਿਅਤ ਰੱਖਣ ਦੀ ਇਹ ਪ੍ਰਥਾ ਲਗਭਗ ਸਾਢੇ ਚਾਰ ਹਜ਼ਾਰ ਸਾਲ ਪਹਿਲਾਂ ਮਿਸਰ ਵਿੱਚ ਸ਼ੁਰੂ ਹੋਈ। ਮਿਸਰਵਾਸੀਆਂ ਦਾ ਇਹ ਵਿਸ਼ਵਾਸ ਸੀ ਕਿ ਜੇਕਰ ਲਾਸ਼ ਨੂੰ ਸੁਰੱਖਿਅਤ ਰੱਖਿਆ ਜਾਵੇ ਤਾਂ ਆਤਮਾਂ ਕਦੇ ਵੀ ਸਰੀਰ ਵਿੱਚ ਵਾਪਿਸ ਆ ਸਕਦੀ ਹੈ। ਸ਼ਾਇਦ ਇਸੇ ਕਰਕੇ ਉਹ ਵਿਸ਼ੇਸ਼ ਵਿਅਕਤੀਆਂ ਦੀਆਂ ਲਾਸ਼ਾਂ ਨੂੰ ਸੰਭਾਲ ਕੇ ਰੱਖਦੇ ਸਨ। ਇਹਨਾਂ ਲਾਸ਼ਾਂ ਨੂੰ ਪਿਰਾਮਿਡ ਵਿੱਚ ਰੱਖਣ ਤੋਂ ਪਹਿਲਾਂ ਇਹਨਾਂ ਦੀਆਂ ਅੰਤੜੀਆਂ ਵਗੈਰਾ ਕੱਢ ਲਈਆਂ ਜਾਂਦੀਆਂ ਸਨ। ਪੂਰੀ ਲਾਸ਼ ਨੂੰ ਇੱਕ ਲੂਣ ਵਾਲੇ ਵਿਸ਼ੇਸ਼ ਘੋਲ ਨਾਲ ਸਾਫ ਕਰਕੇ. ਇਕ ਵਿਸ਼ੇਸ਼ ਰਾਲ ਵਿਚ ਡੁਬੋਏ ਗਏ ਸਫੈਦ ਕੱਪੜੇ ਨਾਲ ਲਪੇਟ ਦਿੱਤਾ ਜਾਂਦਾ ਸੀ। ਅਜਿਹੀ ਲਾਸ਼ ਨੂੰ 'ਮਮੀ' ਕਿਹਾ ਜਾਂਦਾ ਸੀ। ਅਜਿਹੀਆਂ ਲਾਸ਼ਾਂ ਸੜ-ਦੀਆਂ ਨਹੀਂ ਸਨ ਬਲਕਿ ਸਦੀਆਂ ਤੱਕ ਸੁਰੱਖਿਅਤ ਰਹਿੰਦੀਆਂ ਸਨ। ਇਹ ਪ੍ਰਥਾ ਮਿਸਰ ਤੋਂ ਇਲਾਵਾ ਹੋਰ ਦੇਸ਼ਾਂ ਵਿੱਚ ਵੀ ਪਾਈ ਗਈ ਹੈ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮੌਤ ਤੋਂ ਕਈ ਵਰ੍ਹੇ ਬਾਅਦ ਤੱਕ ਵੀ ਇਹ ਲਾਸ਼ਾਂ ਗਲ-ਸੜ ਕਿਉਂ ਨਹੀਂ ਗਈਆਂ ? ਇਹਨਾਂ ਦੇ ਤਾਜ਼ਾ ਬਣੇ ਰਹਿਣ ਦਾ ਕੀ ਕਾਰਨ ਹੈ ?

## ਕਿਵੇਂ ਸੁਰੱਖਿਅਤ ਹਨ ਇਹ ਲਾਸ਼ਾਂ ?

ਲਾਸ਼ਾਂ ਨੂੰ ਸੁਰੱਖਿਅਤ ਰੱਖਣ ਦੀ ਇਹ ਪਰੰਪਰਾ ਮਿਸਰ ਵਿੱਚ ਸਮਰਾਟ ਤੂਤਨਖਾਮਨ ਦੇ ਯੁੱਗ ਤੋਂ ਵੀ ਸਦੀਆਂ ਪਹਿਲਾਂ ਪ੍ਰਚੱਲਿਤ ਸੀ। ਸਰੀਰ ਨੂੰ ਸੁਰੱਖਿਅਤ ਰੱਖਣ ਲਈ ਜ਼ਰੂਰੀ ਹੈ ਕਿ ਸਰੀਰ ਵਿਚ ਪਾਣੀ ਦਾ ਅੰਸ਼ ਨਾ ਰਹੇ। ਇਸ ਲਈ ਸ਼ਰੀਰ ਦੇ ਜਿਹਨਾਂ ਅੰਗਾਂ ਵਿਚ ਪਾਣੀ ਦੀ ਮਾਤਰਾ ਜ਼ਿਆਦਾ ਹੈ ਜਾਂ ਜੋ ਅੰਗ ਪਾਣੀ ਨਾਲ ਜਲਦੀ ਪ੍ਰਭਾਵਿਤ ਹੁੰਦੇ ਹਨ ਅਤੇ ਜੋ ਅੰਦਰੂਨੀ ਅੰਗ ਹੋਣ ਕਾਰਨ ਧੁੱਪ ਵਿੱਚ ਸੁਕਾਏ ਨਹੀਂ ਜਾ ਸਕਦੇ ਤੇ ਨਾ ਹੀ ਜਿਹਨਾਂ ਨੂੰ ਰਸਾਇਣਾਂ ਦੇ ਲੇਪ ਰਾਹੀਂ ਸੁਰੱਖਿਅਤ ਰੱਖਿਆ ਜਾ ਸਕਦਾ ਹੈ, ਅਜਿਹੇ ਅੰਗਾਂ ਨੂੰ ਸ਼ਰੀਰ ਤੋਂ ਬਾਹਰ ਕੱਢ ਕੇ ਬਾਕੀ ਸਰੀਰ ਨੂੰ ਅਸਾਨੀ ਨਾਲ ਸੰਭਾਲ ਕੇ ਰੱਖਿਆ ਜਾ ਸਕਦਾ ਹੈ। ਮਿਸਰ ਵਾਸੀਆਂ ਨੇ ਇਸੇ ਸਿਧਾਂਤ ਨੂੰ ਮੰਨ ਕੇ ਮਿਰਤਕ ਦੇਹ ਨੂੰ ਨੂੰ 'ਮਮੀ' ਦੇ ਰੂਪ ਵਿਚ ਸੁਰੱਖਿਅਤ ਰੱਖਣ ਦੀ ਵਿਦਿਆ ਦਾ ਵਿਕਾਸ ਕੀਤਾ।

ਸੀਰੀਆਈ ਲੋਕ 'ਮਮੀ' ਬਣਾਉਣ ਲਈ ਲੋੜੀਂਦੇ ਦ੍ਰਵ ਨੂੰ 'ਮੁਮਿਆ' ਕਹਿੰਦੇ ਸਨ। ਇਹ ਦ੍ਰਵ ਅਪੋਲੋਨੀਆ ਪਹਾੜਾ ਵਿਚੋਂ ਪਾਣੀ ਨਾਲ ਵਹਿ ਕੇ ਹੇਠਾਂ ਆ ਜਾਂਦਾ ਸੀ

ਅਤੇ ਨਦੀ ਦੇ ਕਿਨਾਰੇ ਮੋਟੀ ਤਹਿ ਦੇ ਰੂਪ ਵਿੱਚ ਜੰਮ ਜਾਂਦਾ ਸੀ। ਇਸਦੀ ਗੰਧ ਡਾਮਰ ਅਰਥਾਤ (ਤਾਰਕੋਲ) ਵਰਗੀ ਹੁੰਦੀ ਸੀ। ਇਸੇ 'ਮੁਮਿਆ' ਨਾਮਕ ਦ੍ਰਵ ਦਾ ਲੇਪ ਲਾਸ਼ ਉੱਪਰ ਕਰਨ ਕਰਕੇ ਇਸ ਦੁਆਰਾ ਸੁਰੱਖਿਅਤ ਲਾਸ਼ ਨੂੰ 'ਮਮੀ' ਕਿਹਾ ਜਾਣ ਲੱਗਾ।

ਯੂਨਾਨੀ ਇਤਿਹਾਸਕਾਰ ਹੇਰੋਡੋਟਸ ਦੇ ਅਨੁਸਾਰ ਪ੍ਰਾਚੀਨ ਮਿਸਰ ਵਿੱਚ 'ਮਮੀ' ਬਣਾਉਣ ਦੀਆਂ ਤਿੰਨ ਵਿਧੀਆਂ ਪ੍ਰਚੱਲਿਤ ਸਨ।

ਪਹਿਲੀ ਵਿਧੀ ਅਨੁਸਾਰ ਇਕ ਲੋਹੇ ਦੀ ਹੁੱਕ ਦੀ ਮੱਦਦ ਨਾਲ ਨੱਕ ਦੇ ਰਸਤੇ ਦਿਮਾਗ ਨੂੰ ਬਾਹਰ ਕੱਢ ਲਿਆ ਜਾਂਦਾ ਸੀ। ਇਹ ਖਾਸ ਕਿਸਮ ਦਾ ਹੁੱਕ ਜਦੋਂ ਦਿਮਾਗ ਨੂੰ ਵੱਢਦਾ ਸੀ ਤਾਂ ਦਿਮਾਗ ਹੌਲੀ ਹੌਲੀ ਕੱਟ ਕੇ ਨਾਸਾਂ ਰਾਹੀਂ ਬਾਹਰ ਨਿਕਲ ਆਉਂਦਾ ਸੀ। ਇਸ ਕਿਰਿਆ ਵਿੱਚ ਲੋਕ ਇੰਨੇ ਮਾਹਿਰ ਹੁੰਦੇ ਸਨ ਕਿ ਦਿਮਾਗ ਦਾ ਕੋਈ ਅੰਸ਼ ਅੰਦਰ ਨਹੀਂ ਬਚਦਾ ਸੀ ਅਤੇ ਨੱਕ ਨੂੰ ਵੀ ਕੋਈ ਨੁਕਸਾਨ ਨਹੀਂ ਸੀ ਪਹੁੰਚਦਾ। ਇਸ ਕਿਰਿਆ ਤੋਂ ਬਾਅਦ ਇਕ ਆਦਮੀ ਲਾਸ਼ ਦੇ ਸੀਨੇ ਅਤੇ ਪੇਟ ਉੱਪਰ ਖੜ੍ਹੀ ਲਕੀਰ ਦਾ ਨਿਸ਼ਾਨ ਲਗਾਉਂਦਾ ਅਤੇ ਦੂਜਾ ਆਦਮੀ (ਜਿਸ ਨੂੰ ਜ਼ਰਾਹ ਕਹਿ ਸਕਦੇ ਹਾਂ) ਨੁਕੀਲੇ ਇਥੋਪਿਆਈ ਹਥਿਆਰ ਨਾਲ, ਜੋ ਪੱਥਰ ਦਾ ਸੀ, ਉਸ-ਨਿਸ਼ਾਨ ਤੇ ਚੀਰਾ ਲਗਾ ਦਿੰਦਾ ਸੀ। ਚੀਰਾ ਲਾਉਂਦੇ ਹੀ ਉਹ ਆਦਮੀ ਭੱਜ ਖੜ੍ਹਾ ਹੁੰਦਾ। ਕਿਉਂਕਿ ਮਿਸਰ ਦੇ ਲੋਕਾਂ ਦੀ ਧਾਰਨਾ ਮੁਤਾਬਕ ਕਿਸੇ ਸਰੀਰ ਨੂੰ ਨੁਕਸਾਨ ਪਹੁੰਚਾਉਣਾ ਇਕ ਅਪਰਾਧ ਮੰਨਿਆ ਜਾਂਦਾ ਸੀ। ਇਸ ਲਈ ਚੀਰਾ ਲਾਉਣ ਵਾਲਾ ਆਦਮੀ ਭੱਜਦਾ ਸੀ ਅਤੇ ਉਸ ਨੂੰ ਗਾਲਾਂ ਦਿੰਦੇ ਹੋਏ ਉਸ ਦੇ ਪਿੱਛੇ ਦੌੜਨਾ ਧਾਰਮਿਕ ਭਾਵਨਾ ਦੀ ਰੱਖਿਆ ਦਾ ਚਿੰਨ੍ਹ ਸੀ। ਚੀਰਾ ਜਿਸਮ ਦੇ ਖੱਬੇ ਪਾਸੇ ਲਗਾਇਆ ਜਾਂਦਾ ਸੀ। ਫਿਰ ਅੰਦਰ ਦੇ ਅੰਗ—ਜਿਗਰ, ਅੰਤੜੀਆਂ, ਮਿਹਦਾ, ਗੁਰਦੇ ਆਦਿ ਸਾਵਧਾਨੀ ਨਾਲ ਬਾਹਰ ਕੱਢ ਲਏ ਜਾਂਦੇ ਸਨ। ਖਾਸ ਗੱਲ ਇਹ ਕਿ ਜਿਸਮ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਂਦਾਂ ਸੀ। ਉਸ ਨੂੰ ਆਪਣੀ ਥਾਂ ਤੇ ਸੁਰੱਖਿਅਤ ਰੱਖਿਆ ਜਾਂਦਾ ਸੀ। ਮਹਿੰਗੀ ਵਿਧੀ ਅਨੁਸਾਰ ਬਾਹਰ ਕੱਢੇ ਗਏ ਇਹਨਾਂ ਅੰਗਾਂ ਨੂੰ ਭੀ 'ਨੈਟ੍ਰਾਨ' (ਕੁਝ ਰਸਾਇਣਕ ਪਦਾਰਥਾਂ ਦਾ ਮਿਸ਼ਰਣ) ਵਿਚ ਸੰਭਾਲਿਆ ਜਾਂਦਾ ਸੀ ਅਤੇ ਤਾਬੂਤ ਵਿਚ ਲਾਸ਼ ਦੇ ਨਾਲ ਹੀ ਰੱਖ ਦਿੱਤਾ ਜਾਂਦਾ ਸੀ। ਅੰਦਰ ਦੇ ਅੰਗਾਂ ਨੂੰ ਕੱਢਣ ਉਪਰੰਤ ਲਾਸ਼ ਨੂੰ ਤਾੜ ਦੀ ਸ਼ਰਾਬ ਨਾਲ ਅੰਦਰੋਂ ਬਾਹਰੋਂ ਚੰਗੀ ਤਰ੍ਹਾਂ ਧੋ ਲਿਆ ਜਾਂਦਾ ਸੀ। ਫਿਰ ਉਸ ਤੇ ਖੁਸ਼ਬੂਦਾਰ ਇਤਰ-ਫੁਲੇਲ ਛਿੜਕੇ ਜਾਂਦੇ ਸਨ। ਪੇਟ ਆਦਿ ਵਿੱਚ 'ਦਾਰੂ ਸਿਤਾ' (ਜਾਂ ਦਾਲ ਚੀਨੀ); ਤੇਜ ਪੱਤਰ (ਜਾਂ ਕਸੌਂਦੀ) ਗੰਧ ਰਸ, ਲੋਬਾਨ ਆਦਿ ਦਾ ਮਿਸ਼ਰਣ ਭਰ ਦਿੱਤਾ ਜਾਂਦਾ ਸੀ। ਕੁੱਝ 'ਮਮੀਆਂ' ਵਿੱਚ ਰਾਲ (ਰੇਜ਼ਿਨ) ਭੀ ਭਰਿਆ ਜਾਂਦਾ ਸੀ। ਰਾਲ ਭਰੀ ਦੇਹ ਹਲਕੇ ਹਰੇ ਰੰਗ ਦੀ ਹੋ ਜਾਂਦੀ ਸੀ। ਚੰਗੀ ਤਰ੍ਹਾਂ ਮਸਾਲੇ ਭਰਨ ਤੋਂ ਬਾਅਦ ਚੀਰੇ ਦੇ ਸਥਾਨ ਨੂੰ ਸਿਉਂ ਦਿੱਤਾ ਜਾਂਦਾ ਸੀ ਅਤੇ ਇਸ ਲਾਸ਼ ਨੂੰ 'ਨੈਟ੍ਰਾਨ' ਵਿੱਚ 70 ਦਿਨਾਂ ਲਈ ਡੁਬੋ ਕੇ ਰੱਖਿਆ ਜਾਂਦਾ ਸੀ। ਇਸ ਢੰਗ ਰਾਹੀਂ ਭਰਵੱਟੇ, ਪਲਕਾਂ ਅਤੇ ਸਿਰ ਦੇ ਵਾਲ ਜਿਉਂ ਦੇ ਤਿਉਂ ਰਹਿੰਦੇ ਸਨ।

ਉੱਪਰ ਦੱਸੇ ਗਏ ਮਸਾਲੇ ਪੇਟ ਅਤੇ ਛਾਤੀ ਵਿੱਚ ਹੀ ਭਰੇ ਜਾਂਦੇ ਸਨ। ਆਮ ਤੌਰ ਤੇ ਖੋਪੜੀ ਖਾਲੀ ਰੱਖੀ ਜਾਂਦੀ ਸੀ। ਥੀਬਿਸ ਦੀਆਂ ਗੁਫ਼ਾਵਾਂ 'ਚੋਂ ਪ੍ਰਾਪਤ ਸੈਂਕੜੇ ਮਮੀਆਂ ਤੋਂ ਇਸ ਗੱਲ ਦੀ ਪੁਸ਼ਟੀ ਹੋਈ ਹੈ।

**ਦੂਜੀ ਵਿਧੀ :** ਦੂਸਰੀ ਵਿਧੀ ਅਨੁਸਾਰ ਚੀਰਾ ਲਗਾ ਕੇ ਅੰਗ ਬਾਹਰ ਕੱਢਣ ਦਾ ਝਮੇਲਾ ਨਹੀਂ ਸੀ ਕੀਤਾ ਜਾਂਦਾ। ਲਾਸ਼ ਵਿੱਚ ਦੇਵਦਾਰ ਦੇ ਤੇਲ ਦਾ ਇੰਜੈਕਸ਼ਨ ਲਾ ਕੇ ਉਸ ਨੂੰ 70 ਦਿਨ ਤੱਕ 'ਨੈਟ੍ਰਾਨ' ਵਿੱਚ ਰੱਖਿਆ ਜਾਂਦਾ ਸੀ। ਨੈਟ੍ਰਾਨ ਚਮੜੀ ਅਤੇ ਹੱਡੀਆਂ ਨੂੰ ਸੁਰੱਖਿਅਤ ਰੱਖਦਾ ਸੀ, ਜਦੋਂ ਕਿ ਦੇਵਦਾਰ ਦਾ ਤੇਲ ਅੰਦਰੂਨੀ ਅੰਗਾਂ (ਮਾਸ ਤੱਕ) ਨੂੰ ਗਾਲ ਦਿੰਦਾ ਸੀ। 70 ਦਿਨ ਬਾਅਦ ਜਦੋਂ ਦੇਵਦਾਰ ਦੇ ਤੇਲ ਨੂੰ ਬਾਹਰ ਕੱਢਿਆ ਜਾਂਦਾ ਸੀ ਤਾਂ ਇਹ ਗਲੇ ਹੋਏ ਸਾਰੇ ਅੰਗ ਆਪਣੇ ਆਪ ਹੀ ਬਾਹਰ ਆ ਜਾਂਦੇ ਸਨ: ਸਰੀਰ ਵਿੱਚ ਕੇਵਲ ਹੱਡੀਆਂ ਦਾ ਪਿੰਜਰ ਅਤੇ ਉਸ ਉੱਪਰ ਕੇਵਲ ਚਮੜੀ ਹੀ ਕਾਇਮ ਰਹਿੰਦੀ ਸੀ। ਲਾਸ਼ ਦੀ ਸੁਰੱਖਿਆ ਲਈ ਆਮ ਤੌਰ ਤੇ ਨੇਟ੍ਰਾਨ ਹੀ ਪ੍ਰਚੱਲਤ ਸੀ ਪਰੰਤੂ ਨਮਕ ਦਾ ਪ੍ਰਯੋਗ ਵੀ ਕੀਤਾ ਜਾਂਦਾ ਸੀ। ਕੁੱਝ ਲੋਕ



ਲਾਸ਼ ਨੂੰ ਸ਼ਹਿਦ ਵਿੱਚ ਸੁਰੱਖਿਅਤ ਕਰਨਾ ਪਸੰਦ ਕਰਦੇ ਸਨ। ਸ਼ਹਿਦ ਵਿੱਚ ਰੱਖੀਆਂ ਗਈਆਂ ਲਾਸ਼ਾਂ ਭੀ ਪ੍ਰਾਪਤ ਹੋਈਆਂ ਹਨ।

**ਤੀਜੀ ਵਿਧੀ :** ਮਮੀ ਬਣਾਉਣ ਦੀ ਤੀਸਰੀ ਵਿਧੀ ਮੁਤਾਬਕ ਲਾਸ਼ ਨੂੰ ਨਮਕ ਅਤੇ ਗਰਮ 'ਵਿਟਿਊਮਿਨ' ਵਿੱਚ ਡੁਬੋਇਆ ਜਾਂਦਾ ਸੀ। ਕਈ ਗਰੀਬ ਆਦਮੀਆਂ ਦੇ ਮਾਮਲੇ ਵਿੱਚ ਕੇਵਲ ਨਮਕ ਦਾ ਹੀ ਪ੍ਰਯੋਗ ਕੀਤਾ ਜਾਂਦਾ ਸੀ। ਇਸ ਸਸਤੀ ਵਿਧੀ ਵਿੱਚ ਸਰੀਰ ਦੇ ਅੰਦਰ ਵਿਟਿਊਮਿਨ ਹੀ ਭਰਿਆ ਜਾਂਦਾ ਸੀ, ਮਸਾਲੇ ਨਹੀਂ। ਨਮਕ ਲੱਗਿਆ ਹੋਇਆ ਸ਼ਰੀਰ ਕਾਗਜ਼ ਵਰਗਾ ਭੁਰਭੁਰਾ ਤੇ ਖਸਤਾ ਹੋ ਜਾਂਦਾ ਸੀ। ਚਿਹਰੇ ਦੀ ਪਛਾਣ ਕਰਨੀ ਔਖੀ ਹੋ ਜਾਂਦੀ ਸੀ ਅਤੇ ਵਾਲ ਗਾਇਬ ਹੋ ਜਾਂਦੇ ਸਨ।

ਮਮੀ ਨੂੰ ਤਾਬੂਤ ਵਿੱਚ ਰੱਖਣ ਤੋਂ ਪਹਿਲਾਂ ਉਸ ਨੂੰ ਲਿਨੇਨ ਦੀਆਂ ਪੱਟੀਆਂ ਨਾਲ ਚੰਗੀ ਤਰ੍ਹਾਂ ਲਪੇਟਿਆ ਜਾਂਦਾ ਸੀ। ਆਮ ਤੌਰ ਤੇ 5.7 ਸੈ: ਮੀ: ਚੌੜੀਆਂ ਇਹਨਾਂ ਪੱਟੀਆਂ ਦੇ ਸਿਰਿਆਂ ਤੇ ਗੂੰਦ ਲਗਾਈ ਜਾਂਦੀ ਸੀ, ਜਿਸ ਨਾਲ ਇਹਨਾਂ ਦੀ ਪਕੜ ਮਜ਼ਬੂਤ ਰਹੇ। ਮੋਢਿਆਂ ਦੇ ਥੱਲੇ ਲਿਨੇਨ ਦੀਆਂ 20-25 ਤਹਿਆਂ ਕਰ ਕੇ ਰੱਖੀਆਂ ਜਾਂਦੀਆਂ ਸਨ। ਇਸੇ ਤਰ੍ਹਾਂ ਪੈਰਾਂ ਉੱਪਰ ਵੀ ਇਸ ਕੱਪੜ ਦੀਆਂ ਤਹਿਆਂ ਰੱਖੀਆਂ ਜਾਂਦੀਆਂ ਸਨ।

ਤਾਬੂਤ ਵਿਚ ਮਮੀ ਬਣਾਈਆਂ ਗਈਆਂ ਲਾਸ਼ਾਂ ਨੂੰ ਆਮ ਤੌਰ ਤੇ ਕੁੱਝ ਅਜਿਹੀ ਸਥਿਤੀ ਵਿੱਚ ਮੋੜ ਕੇ ਰੱਖਿਆ ਜਾਂਦਾ ਸੀ, ਜਿਸ ਸਥਿਤੀ ਵਿਚ ਗਰਭ ਦੀ ਹਾਲਤ ਵਿੱਚ ਬੱਚਾ ਹੁੰਦਾ ਹੈ। ਤਾਬੂਤ ਵਿੱਚ ਲਾਸ਼ ਨੂੰ ਰੱਖਦੇ ਸਮੇਂ ਉਸ ਦੇ ਖੱਬੇ ਹੱਥ ਦੀ ਛੋਟੀ ਉਂਗਲੀ ਵਿੱਚ ਅੰਗੂਠੀ ਜ਼ਰੂਰ ਪਾ ਦਿੱਤੀ ਜਾਂਦੀ ਸੀ। ਇਹ ਅੰਗੂਠੀ ਸੋਨੇ ਦੀ ਵੀ ਹੋ ਸਕਦੀ ਸੀ ਤੇ ਸੋਨਾ ਨਾ ਹੋਣ ਦੀ ਸੂਰਤ ਵਿੱਚ ਲੋਹੇ ਜਾਂ ਕਿਸੇ ਹੋਰ ਧਾਤ ਦੀ ਤਾਰ ਦੇ ਤੌਰ ਤੇ ਵੀ ਹੋ ਸਕਦੀ ਸੀ।

## ਕੀ ਇਹ ਲਾਸ਼ਾਂ ਮੁੜ ਜ਼ਿੰਦਾ ਹੋਣ ਗੀਆਂ ?

1964 ਈ. ਵਿੱਚ ਅਮਰੀਕਾ ਦੇ ਇਕ ਭੌਤਿਕਤਾ ਵਿਦਵਾਨ ਰਬਰਟ. ਸੀ. ਡਬਲਿਯੂ. ਐਟਿੰਜਰ ਦੀ ਇਕ ਪੁਸਤਕ ਪ੍ਰਕਾਸ਼ਿਤ ਹੋਈ ਸੀ "ਦਾ ਪ੍ਰਾਸਪੈਕਟ ਆਫ਼ ਇੰਮਾਰਟੇਲਿਟੀ"। ਇਸ ਪੁਸਤਕ ਵਿੱਚ ਉਸ ਨੇ ਮੌਤ ਤੋਂ ਬਾਅਦ ਜ਼ਿੰਦਗੀ ਦੀਆਂ ਸੰਭਾਵਨਾਵਾਂ ਨੂੰ ਨਵੀਂ ਵਿਆਖਿਆ ਦਿੱਤੀ ਹੈ।

ਦਿਲ ਦੀ ਧੜਕਣ ਬੰਦ ਹੋ ਜਾਣ, ਸਾਹ ਰੁਕ ਜਾਣ ਅਤੇ ਦਿਮਾਗ ਦੀਆਂ ਤਰੰਗਾਂ ਖਤਮ ਹੋ ਜਾਣ ਨਾਲ ਹੋਈ ਮੌਤ ਨੂੰ 'ਕਲਿਨਿਕਲ ਡੈੱਥ' ਕਹਿੰਦੇ ਹਨ। ਅਜਿਹੀ ਮੌਤ ਤੋਂ ਬਾਅਦ ਜੇਕਰ ਲਾਸ਼ ਨੂੰ ਨਸ਼ਟ ਹੋਣ ਤੋਂ ਬਚਾਇਆ ਜਾ ਸਕਦਾ ਹੈ ਤਾਂ ਐਟਿੰਜਰ ਦੇ ਅਨੁਸਾਰ ਉਸ ਨੂੰ ਸਦੀਆਂ ਤੱਕ ਸੁਰੱਖਿਅਤ ਰੱਖਿਆ ਜਾ ਸਕਦਾ ਹੈ। ਮਨੁੱਖੀ-ਸ਼ਰੀਰ ਨੂੰ ਜੀਵਨ-ਦੇਣ ਦੇ ਪ੍ਰਯੋਗ ਭਵਿੱਖ ਵਿਚ ਜੇਕਰ ਕਦੇ ਸੰਭਵ ਹੋਏ ਤਾਂ ਇਹਨਾਂ ਸੁਰੱਖਿਅਤ ਲਾਸ਼ਾਂ ਨੂੰ ਫਿਰ ਜ਼ਿੰਦਾ ਕੀਤਾ ਜਾ ਸਕਦਾ ਹੈ।

ਐਟਿੰਜਰ ਦੇ ਇਸ ਸਿਧਾਂਤ ਤੇ ਉਹਨਾਂ ਦੀ ਇਸ ਕਲਪਨਾ ਨੂੰ 'ਕਰਾਇਓ ਬਾਇਆਲੋਜੀ" ਜਾਂ "ਨਿਮਨ-ਤਾਪ ਜੀਵ-ਵਿਗਿਆਨ" ਕਹਿੰਦੇ ਹਨ। ਇਸ ਵਿਧੀ ਅਨੁਸਾਰ ਲਾਸ਼ ਨੂੰ ਅਤਿ ਠੰਢੇ ਵਾਤਾਵਰਨ ਵਿੱਚ ਰੱਖਿਆ ਜਾਂਦਾ ਹੈ। ਮੌਤ ਤੋਂ ਫੌਰਨ ਬਾਅਦ ਲਾਸ਼ ਨੂੰ ਠੰਢਾ ਕਰ ਕੇ ਉਸ ਨੂੰ ਦ੍ਰਵ-ਨਾਈਟਰੋਜਨ ਵਿਚ ਸੁਰੱਖਿਅਤ ਰੱਖਿਆ ਜਾਂਦਾ ਹੈ। ਲਾਸ਼-ਸੁਰੱਖਿਆ ਦੀ ਇਹ ਨਵੀ ਨਤਮ ਵਿਧੀ ਹੈ।

1967 ਵਿਚ ਡਾ: ਜੇਮਜ਼ ਬੇਡਫਰਡ ਦੀ ਮੌਤ ਫੇਫੜਿਆਂ ਦੇ ਕੈਂਸਰ ਕਾਰਨ ਹੋਈ। ਉਹ 73 ਸਾਲ ਦੇ ਸਨ। ਉਹਨਾਂ ਦੇ ਸਰੀਰ ਨੂੰ ਜਮਾਇਆ ਗਿਆ। ਪਹਿਲਾ ਉਸ ਨੂੰ ਬਰਫ਼ ਵਿੱਚ ਰੱਖਿਆ ਗਿਆ ਤੇ ਫਿਰ ਸ਼ਰੀਰ ਦਾ ਸਾਰਾ ਖੂਨ ਬਾਹਰ ਕੱਢ ਦਿੱਤਾ ਗਿਆ। 10° ਸੈਂਟੀਗਰੇਡ ਤੱਕ ਠੰਡਾ ਕਰਨ ਤੋਂ ਬਾਅਦ ਉਹਨਾਂ ਦੀਆਂ ਸ਼ਿਰਾਵਾਂ ਅਤੇ ਧਮਣੀਆਂ ਵਿੱਚ ਰਿੰਗਰਜ਼ ਲੈਕਟੇਟ ਵਾਲਾ ਗਲਿਸਰਾਲ ਭਰ ਦਿੱਤਾ ਗਿਆ। ਇਸ ਤੋਂ ਬਾਅਦ ਲਾਸ਼ ਨੂੰ ਐਲੂਮੀਨੀਅਮ ਫ਼ਾਇਲ ਵਿੱਚ ਲਪੇਟ ਕੇ ਠੋਸ ਕਾਰਬਨ ਡਾਇਆਕਸਾਈਡ ਵਾਲੇ ਬਕਸੇ ਵਿਚ ਰੱਖ ਦਿੱਤਾ ਗਿਆ, ਜਿੱਥੇ ਉਸ ਦਾ ਤਾਪ ਕ੍ਰਮ ਘਟ ਕੇ 79° ਸੈਂਟੀਗਰੇਡ ਹੋ ਗਿਆ। ਫਿਰ ਦ੍ਰਵ-ਨਾਈਟਰੋਜਨ ਨਾਲ ਭਰੀ ਹੋਈ ਕੈਪਸੂਲ ਵਿਚ ਇਸ ਲਾਸ਼ ਨੂੰ ਰੱਖਿਆ ਗਿਆ, ਜਿੱਥੇ ਤਾਪਮਾਨ ਘਟ ਕੇ—196 ਡਿਗਰੀ ਸੈਂਟੀਗਰੇਡ ਹੋ ਗਿਆ

ਸੀ।

ਅਮਰੀਕਾ ਵਿੱਚ ਕਈ ਸੰਸਥਾਵਾਂ ਲਾਸ਼ ਨੂੰ ਸੁਰੱਖਿਅਤ ਰੱਖਣ ਦੀ ਇਸ ਆਧੁਨਿਕ ਵਿਧੀ 'ਕੈਪਸੂਲ' ਤੇ ਕੰਮ ਕਰ ਰਹੀਆਂ ਹਨ। ਬੇਸ਼ੱਕ ਇਸ ਦੀ ਦੇਖ ਭਾਲ ਤੇ ਕਾਫੀ ਖਰਚਾ ਆਉਂਦਾ ਹੈ ਪਰੰਤੂ ਆਪਣੇ ਪਿਆਰੇ ਸੰਬੰਧੀਆਂ ਦੇ ਫਿਰ ਜੀ ਉੱਠਣ ਦੀ ਆਸ ਨੂੰ ਲੈ ਕੇ ਕਈ ਵਿਅਕਤੀ ਇਹ ਖਰਚਾ ਝਲ ਰਹੇ ਹਨ।

ਫਿਲਾਡਲਫੀਆ ਦੇ 'ਨਾਥਨ ਕਮਿੰਗਜ਼', ਫਲੋਰਿਡਾ ਦੇ 'ਡਾ: ਪਾਲ ਹਰਸਟ', ਲਾਸ ਏਂਜਲਜ਼ ਦੀ, ਕੈਂਸਰ ਦੀ ਸ਼ਿਕਾਰ ਅੱਠ-ਸਾਲ਼ਾ 'ਜ਼ੇਨੇਵੀਵ', ਫਿਲਾਡਲਫੀਆਂ ਦੀ ਫਿਲਮਕਾਰ ਗਿਲੀਅਨ ਕਮਿੰਗਜ਼ ਦੇ ਪਿਤਾ 'ਹਰਮਨ ਕਮਿੰਗਜ਼'—ਆਦਿ ਕਿੰਨੇ ਹੀ ਵਿਅਕਤੀਆਂ ਦੀਆਂ ਜਮਾਈਆਂ ਗਈਆਂ ਲਾਸ਼ਾਂ ਅਮਰੀਕਾ ਵਿੱਚ ਅੱਜ ਵੀ ਸੁਰੱਖਿਅਤ ਹਨ।

ਇਸੇ ਤਰ੍ਹਾਂ ਮਾਸਕੋ ਦੇ ਰੈਡ ਸੁਕੇਅਰ (ਲਾਲ ਚੌਕ) ਦੇ ਕੋਲ ਇੱਕ ਲਾਲ ਚਬੂਤਰਾਨੁਮਾ ਭਵਨ ਵਿਚ ਲੈਨਿਨ ਦੀ ਮਿਰਤਕ-ਦੇਹ ਅੱਜ ਵੀ ਸੁਰੱਖਿਅਤ ਹੈ। ਚੀਨ ਵਿੱਚ ਮਾਓ-ਜੇ-ਤੁੰਗ ਦੀ ਮਿਰਤਕ-ਦੇਹ ਵੀ ਸੁਰੱਖਿਅਤ ਰੱਖੀ ਗਈ ਹੈ ਤੇ ਸੈਂਕੜੇ ਲੋਕ ਹਰ ਰੋਜ਼ ਉਸ ਦੇ ਦਰਸ਼ਨ ਕਰਦੇ ਹਨ।

ਮੁੜ ਜ਼ਿੰਦਾ ਹੋਣ ਦੀ ਆਸ ਵਿੱਚ ਅਮਰੀਕਾ ਵਿੱਚ ਸੁਰੱਖਿਅਤ ਇਹ 25 ਲਾਸ਼ਾਂ ਉਸ ਦਿਨ ਦਾ ਇੰਤਜ਼ਾਰ ਕਰ ਰਹੀਆਂ ਹਨ ਜਦੋਂ ਵਿਗਿਆਨ ਇੰਨਾ ਉਨਤ ਹੋ ਜਾਏਗਾ ਕਿ ਉਸ ਨੂੰ ਮੁੜ ਜੀਵਨ ਦੇਣ ਦੀ ਸ਼ਕਤੀ ਵੀ ਹਾਸਲ ਹੋ ਜਾਵੇਗੀ।

**ਆਧੁਨਿਕ ਵਿਧੀ :** ਲਾਸ਼ ਨੂੰ ਸੁਰੱਖਿਅਤ ਰੱਖਣ ਦੀ ਆਧੁਨਿਕ ਵਿਧੀ ਹੈ ਉਸ ਨੂੰ ਅਤਿਅੰਤ ਠੰਡੀ ਹਾਲਤ ਵਿਚ ਰੱਖਣਾ। ਇਸ ਵਿਧੀ ਨੂੰ 'ਕਰਾਇਓਨਿਕ ਸਸਪੈਂਸ਼ਨ ਕਿਹਾ ਜਾਂਦਾ ਹੈ। ਇਸ ਦੇ ਅਨੁਸਾਰ ਲਾਸ਼ ਨੂੰ ਲਗਾਤਾਰ ਅਤਿ ਠੰਡੀ ਅਵਸਥਾ ਵਿੱਚ ਰੱਖਣਾ ਜ਼ਰੂਰੀ ਹੈ। ਮੌਤ ਤੋਂ ਫ਼ੁਰੰਤ ਬਾਅਦ ਸ਼ਰੀਰ ਵਿੱਚ ਹਿਪੈਰਿਨ ਚੜ੍ਹਾਇਆ ਜਾਂਦਾ ਹੈ। ਇਹ ਖ਼ੂਨ ਨੂੰ ਜੰਮਣ ਨਹੀਂ ਦਿੰਦਾ। ਨਾਲ ਹੀ ਸ਼ਰੀਰ ਨੂੰ ਬਰਫ਼ ਵਿੱਚ ਰੱਖ ਕੇ ਜਾਂ ਕਿਸੇ ਹੋਰ ਢੰਗ ਨਾਲ ਠੰਡਾ ਰੱਖਿਆ ਜਾਂਦਾ ਹੈ। ਨਮਕ ਦਾ ਘੋਲ ਗਰਦਨ ਦੀਆਂ ਧਮਣੀਆਂ ਵਿੱਚ ਪਾਇਆ ਜਾਂਦਾ ਹੈ, ਜਿਸ ਨਾਲ ਸਰੀਰ ਦਾ ਸਾਰਾ ਖ਼ੂਨ ਕੱਟੀਆਂ ਹੋਈਆਂ ਸ਼ਿਰਾਵਾਂ ਰਾਹੀਂ ਬਾਹਰ ਆ ਜਾਂਦਾ ਹੈ ਤੇ ਸ਼ਰੀਰ ਵਿੱਚ ਖ਼ੂਨ ਦੀ ਥਾਂ ਨਮਕ ਭਰ ਜਾਂਦਾ ਹੈ। ਇਸ ਤੋਂ ਬਾਅਦ ਲਾਸ਼ ਨੂੰ ਸੁਰੱਖਿਅਤ ਰੱਖਣ ਵਾਲੇ ਰਸਾਇਣ, ਜਿਵੇਂ ਡਾਈ-ਮਿਥਾਈਲ ਸਲਫਾ ਆਕਸਾਈਡ ਆਦਿ ਸਰੀਰ ਵਿੱਚ ਪਹੁੰਚਾਏ ਜਾਂਦੇ ਹਨ। ਇਹ ਰਸਾਇਣ ਐਂਟੀ ਫਰੀਜ਼ ਦਾ ਕੰਮ ਕਰਦਾ ਹੈ ਤੇ ਕੋਸ਼ਕਾਵਾਂ ਵਿੱਚ ਬਰਫ ਦੇ ਰਵੇ ਨਹੀਂ ਬਣਦੇ। ਲਗਭਗ 140 ਡਿਗਰੀ ਸੈਂਟੀਗਰੇਡ ਤੱਕ ਠੰਡਾ ਕਰ ਕੇ ਲਾਸ਼ ਨੂੰ ਇਕ 'ਕਰਾਇਓ-ਕੈਪਸੂਲ' ਵਿੱਚ ਬੰਦ ਕਰ ਦਿੱਤਾ ਜਾਂਦਾ ਹੈ। ਕਰਾਇਓ-ਕੈਪਸੂਲ ਸਟੇਨਲੈੱਸ ਸਟੀਲ ਦਾ ਬਣਿਆ ਸਿਲੰਡਰ ਵਰਗਾ ਹੁੰਦਾ ਹੈ। ਇਸ ਵਿੱਚ ਦ੍ਰਵ-ਨਾਈਟਰੋਜਨ ਭਰੀ ਜਾਂਦੀ ਹੈ ਅਤੇ ਇਸ ਕੈਪਸੂਲ ਨੂੰ ਠੰਡੇ ਸਥਾਨ ਵਿੱਚ ਰੱਖ ਦਿੱਤਾ ਜਾਂਦਾ ਹੈ। ਇਹ ਗੱਲ ਵਰਨਣ ਯੋਗ ਹੈ ਕਿ ਮਿਸਰ ਵਿੱਚ 'ਮਮੀ' ਬਣਾਉਣ ਲਈ ਖ਼ੂਨ ਨੂੰ ਅੰਦਰ ਹੀ ਸੁਕਾ ਦਿਤਾ ਜਾਂਦਾ ਸੀ, ਉੱਥੇ ਆਧੁਨਿਕ ਵਿਧੀ ਅਨੁਸਾਰ ਖ਼ੂਨ ਨੂੰ ਬਾਹਰ ਕੱਢ ਦਿਤਾ ਜਾਂਦਾ ਹੈ। ਕੈਂਸਰ ਵਰਗੇ ਲਾਇਲਾਜ ਰੋਗ ਨਾਲ ਮਰੇ ਵਿਅਕਤੀ ਦੀ ਲਾਸ਼ ਨੂੰ ਇਸ ਆਸ ਨਾਲ ਸੁਰੱਖਿਅਤ ਰੱਖਿਆ ਜਾਂਦਾ ਹੈ ਕਿ ਜੇਕਰ ਕਦੇ ਉਸ ਰੋਗ ਦਾ ਇਲਾਜ ਮਿਲਿਆ ਤਾਂ ਸ਼ਰੀਰ ਵਿੱਚ ਫਿਰ ਖ਼ੂਨ ਦਾ ਪ੍ਰਵੇਸ਼ ਕਰ ਕੇ ਉਸ ਨੂੰ ਮੁੜ ਜ਼ਿੰਦਾ ਕੀਤਾ ਜਾ ਸਕੇਗਾ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਲਾਸ਼ਾਂ ਨੂੰ ਸੁਰੱਖਿਅਤ ਰੱਖਣ ਦੀ ਜੋ ਪਰੰਪਰਾ 4500 ਸਾਲ ਪਹਿਲਾਂ ਮਿਸਰ ਵਿਚ ਸ਼ੁਰੂ ਹੋਈ ਸੀ, ਉਹੀ ਸਿਲਸਿਲਾ ਅੱਜ ਵੀ ਪ੍ਰਚੱਲਿਤ ਹੈ।

(ਧਰਮ ਯੁਗ) ਦੇ ਇਕ ਲੇਖ ਤੇ ਆਧਿਰ)

□

---

ਵਿਗਿਆਨਕ ਵਿਚਾਰ ਨੂੰ ਵੱਧ ਤੋਂ ਵਧ ਸਲਾਨਾ ਚੰਦੇ ਭੇਜ ਕਿ, ਆਰਥਿਕ ਮਦਦ ਕਰੋ।

—ਸੰਪਾਦਕ





# ਮਨੁੱਖੀ ਸਮਾਜ ਦਾ ਮੁਢਲਾ ਰੂਪ

—ਰਾਜਪਾਲ ਸਿੰਘ—

ਇਸ ਲੇਖ ਲੜੀ ਵਿੱਚ ਹੁਣ ਤੱਕ ਅਸੀਂ ਮਨੁੱਖ ਦੇ ਜੀਵ ਵਿਗਿਆਨਕ ਵਿਕਾਸ ਦੀ ਕਹਾਣੀ ਨੂੰ ਦਰਸਾਇਆ ਹੈ। ਪਰ ਅਸੀਂ ਜਾਣਦੇ ਹਾਂ ਕਿ ਮਨੁੱਖ ਦਾ ਇਕ ਖਾਸ ਗੁਣ ਇਸਦਾ ਸਾਮਾਜਿਕ ਜੀਵ ਹੋਣਾ ਹੈ ਜੋ ਇਸਨੂੰ ਬਾਕੀ ਜਾਨਵਰਾਂ ਨਾਲੋਂ ਹੋਰ ਵਖਰਾਉਂਦਾ ਹੈ। ਅੱਜ ਅਸੀਂ ਵੇਖਦੇ ਹਾਂ ਕਿ ਮਨੁੱਖ ਇਕ ਚੰਗੀ ਤਰ੍ਹਾਂ ਜਥੇਬੰਦ ਹੋਏ ਸਮਾਜ ਵਿਚ ਵਿਚਰਦਾ ਹੈ ਜਿਸ ਦੀਆਂ ਹੇਠਾਂ ਤੋਂ ਉੱਪਰ ਤੱਕ ਕਈ ਸਾਮਾਜਿਕ ਇਕਾਈਆਂ ਅਤੇ ਸਮਾਜਿਕ ਨਿਯਮ ਹਨ। ਇਸੇ ਤਰ੍ਹਾਂ ਇਸ ਸਮਾਜਿਕ-ਆਰਥਿਕ ਢਾਂਚੇ ਦੇ ਉਪਰ ਇਕ ਰਾਜਨੀਤਿਕ ਸਿਸਟਮ ਉਸਰਿਆ ਹੁੰਦਾ ਹੈ ਜੋ 'ਸਥਾਪਿਤ ਸਮਾਜਿਕ-ਆਰਥਿਕ ਨਿਯਮਾਂ ਨੂੰ ਕਾਇਮ ਰੱਖਦਾ ਹੈ ਜਾਂ ਕਾਇਮ ਰਖਣ ਦੀ ਕੋਸ਼ਿਸ਼ ਕਰਦਾ ਹੈ।

ਇਹ ਸਾਮਾਜਿਕ-ਆਰਥਿਕ ਇਕਾਈਆਂ ਜਿਵੇਂ ਟੱਬਰ, ਗਣ, ਕਬੀਲੇ, ਰਾਜ ਅਤੇ ਇਹਨਾਂ ਲਈ ਪ੍ਰਵਾਨਿਤ ਸਮਾਜਿਕ ਨਿਯਮ ਅਤੇ ਸਮਾਜਿਕ ਕਦਰਾਂ-ਕੀਮਤਾਂ ਕਿਵੇਂ ਹੋਂਦ ਵਿੱਚ ਆਈਆਂ? ਇਹਨਾਂ ਦੇ ਮੁਢਲੇ ਰੂਪ ਕੀ ਸਨ? ਇਹਨਾਂ ਵਿੱਚ ਵਿਕਾਸ ਦੌਰਾਨ ਕੀ ਕੀ ਤਬਦੀਲੀਆਂ ਆਈਆਂ? ਇਹਨਾਂ ਤਬਦੀਲੀਆਂ ਹੋਣ ਦੇ ਕੀ ਕਾਰਣ ਸਨ? ਇਸ ਲੇਖ ਵਿੱਚ ਇਹਨਾਂ ਗੱਲਾਂ ਬਾਰੇ ਜਾਣਕਾਰੀ ਦਿੱਤੀ ਜਾ ਰਹੀ ਹੈ।

**ਟੱਬਰ :** ਅੱਜ ਅਸੀਂ ਟੱਬਰ ਦਾ ਜੋ ਰੂਪ ਦੇਖਦੇ ਹਾਂ ਇਸ ਵਿਚ ਇਕ ਪਤੀ-ਪਤਨੀ ਜੋੜਾ ਅਤੇ ਉਹਨਾਂ ਦੇ ਬੱਚੇ ਟੱਬਰ ਦੀ ਇਕਾਈ ਬਣਾਉਂਦੇ ਹਨ। ਇਸ ਟੱਬਰ ਵਿਚ ਮਰਦ ਦੀ ਪ੍ਰਧਾਨਤਾ ਹੁੰਦੀ ਹੈ। ਕਮਾਈ ਦੇ ਸਾਧਨ ਆਮ ਕਰਕੇ ਉਸਦੇ ਹੱਥ ਵਿੱਚ ਹੁੰਦੇ ਹਨ। ਬੰਸਾਵਲੀ ਵੀ ਪਿਉ ਵਲੋਂ ਹੀ ਮੰਨੀ ਜਾਂਦੀ ਹੈ। ਸਮੁੱਚੇ ਤੌਰ ਤੇ ਔਰਤ ਦਾ ਦਰਜਾ ਦੋਮ ਹੁੰਦਾ ਹੈ। ਪਤੀ-ਪਤਨੀ ਦੀ ਇੱਕ ਦੂਜੇ ਵੱਲ ਵਫਾਦਾਰੀ ਨੂੰ ਆਦਰਸ਼ਕ ਮੰਨਿਆ ਜਾਂਦਾ ਹੈ ਪਰ ਅਮਲ ਵਿੱਚ ਇਸਦੀ ਆਸ ਕੇਵਲ ਪਤਨੀ ਪਾਸੋਂ ਹੀ ਕੀਤੀ ਜਾਂਦੀ ਹੈ।

ਪਰ ਕੀ ਇਹ ਜੋੜਾ, ਵਿਆਹ ਦਾ ਰੂਪ, ਟੱਬਰ ਦੀ ਇਹ ਇਕਾਈ ਅਤੇ ਮਰਦ ਦੀ ਪ੍ਰਧਾਨਤਾ ਸ਼ੁਰੂ ਤੋਂ ਹੀ ਇਸੇ ਤਰ੍ਹਾਂ ਬਣ ਗਈ ਸੀ ਜਾਂ ਟੱਬਰ ਦਾ ਇਹ ਆਧੁਨਿਕ ਰੂਪ ਹਜ਼ਾਰਾਂ ਸਾਲਾਂ ਦੇ ਵਿਕਾਸ ਦੌਰਾਨ ਰੂਪ ਬਦਲਦਾ ਹੋਇਆ ਇਸ ਪੜਾਅ ਤੇ ਪੁੱਜਾ ਹੈ? ਜੇ ਇਹ ਵਿਕਾਸ ਕਰਦਾ ਹੋਇਆ ਇਸ ਰੂਪ ਵਿੱਚ ਪੁੱਜਾ ਹੈ ਤਾਂ ਇਸਦੇ ਪਹਿਲੇ ਰੂਪ ਕੀ ਸਨ? ਟੱਬਰ ਦੇ ਉਹ ਰੂਪ ਕਿਹੜੀਆਂ ਬਾਹਰਮੁੱਖੀ ਹਾਲਤਾਂ ਸਦਕਾਂ ਹੋਂਦ ਵਿੱਚ ਆਏ ਅਤੇ ਕਿਹੜੀਆਂ ਹਾਲਤਾਂ ਦੇ ਦਬਾਅ ਹੇਠ ਉਹ ਰੂਪ ਬਦਲਦੇ ਗਏ ਅਤੇ ਟੱਬਰ ਦਾ ਮੌਜੂਦਾ ਰੂਪ ਹੋਂਦ ਵਿੱਚ ਆਇਆ?

ਜੇ ਅਸੀਂ ਇਹਨਾਂ ਸਵਾਲਾਂ ਦਾ ਜਵਾਬ ਲੱਭਣ ਲਈ ਟੱਬਰ ਦੇ ਇਤਿਹਾਸ ਦੀ ਖੋਜ ਕਰਦਿਆਂ ਕਰਦਿਆਂ ਵਰਤਮਾਨ ਤੋਂ ਪਿਛਾਂਹ ਵੱਲ ਜਾਈਏ ਤਾਂ ਆਖਰ ਇੱਕ ਅਜਿਹੇ ਪੜਾਅ ਤੇ ਪੁੱਜ ਜਾਂਦੇ ਹਾਂ ਜਦ ਔਰਤ ਮਰਦ ਸਬੰਧਾਂ ਲਈ ਕੋਈ ਵਿਸ਼ੇਸ਼ ਸਮਾਜਿਕ ਨਿਯਮ ਨਹੀਂ ਸਨ ਯਾਨੀ ਕਿ ਕਬੀਲੇ ਅੰਦਰ ਜਿਨਸੀ ਸਬੰਧਾਂ ਦੀ ਪੂਰੀ ਖੁਲ੍ਹ ਸੀ ਜਿਸ ਅਨੁਸਾਰ ਹਰ ਇਸਤਰੀ 'ਤੇ ਹਰ ਮਰਦ ਦਾ ਹੱਕ ਹੋ ਸਕਦਾ ਸੀ ਅਤੇ ਹਰ ਮਰਦ 'ਤੇ ਹਰ ਔਰਤ ਦਾਂ। ਵਿਆਹ ਸਬੰਧੀ ਕਿਸੇ ਵੀ ਬਕਾਇਦਾ ਸਮਾਜਿਕ ਰਸਮ ਦੀ ਅਣਹੋਂਦ ਸੀ। ਇਸ ਪ੍ਰਕਾਰ ਦੇ ਸਬੰਧਾਂ ਨੂੰ ਟੋਲੀ-ਵਿਆਹ ਦਾ ਨਾਮ ਦਿੱਤਾ ਜਾ ਸਕਦਾ ਹੈ ਯਾਨੀ ਕਿ ਮਰਦਾਂ ਦਾ ਇੱਕ ਪੂਰਾ ਟੋਲਾ ਔਰਤਾ ਦੇ ਇਕ ਪੂਰੇ ਟੋਲੇ ਨਾਲ ਹੀ 'ਵਿਆਹਿਆ' ਮੰਨਿਆ ਜਾਂਦਾ ਹੈ। ਹੌਲੀ ਹੌਲੀ ਸਮਾਜ ਦੇ ਵਿਕਾਸ ਦੇ ਨਾਲ ਨਾਲ ਸੁਤੰਤਰ ਕਿਸਮ ਦੇ ਇਸ ਟੋਲੀ ਵਿਆਹ ਉਪਰ ਥੋੜੀਆਂ ਥੋੜੀਆਂ ਬੰਦਸ਼ਾਂ ਲਗਦੀਆਂ ਗਈਆਂ ਜਿਨ੍ਹਾਂ ਅਧੀਨ ਪਹਿਲਾਂ ਸਕੇ ਭੈਣ-ਭਰਾਵਾਂ, ਫਿਰ ਨੇੜਲੇ ਭੈਣ ਭਰਾਵਾਂ ਅਤੇ ਇਸੇ ਤਰ੍ਹਾਂ ਨੇੜਲੇ ਹੋਰ ਸਬੰਧੀਆਂ ਜਿਸ ਤਰ੍ਹਾਂ ਸੰਤਾਨ ਅਤੇ ਉਸ ਤੋਂ ਵਡੇਰਿਆਂ ਵਿਚਾਲੇ ਜਿਨਸੀ ਸਬੰਧਾਂ ਤੇ ਪਾਬੰਦੀਆਂ ਲਗਦੀਆਂ

ਗਈਆਂ।

ਟੱਬਰ ਦੇ ਇਸ ਪਹਿਲੇ ਪੜਾਅ ਨੂੰ ਸਹਿਗੋਤਰਤਾ ਟੱਬਰ ਆਖਦੇ ਹਨ। ਇਸ ਵਿੱਚ ਇੱਕ ਪੀੜ੍ਹੀ ਦੇ ਸਾਰੇ ਮਰਦ ਅਤੇ ਔਰਤਾਂ ਇੱਕ ਦੂਜੇ ਦੇ ਪਤੀ-ਪਤਨੀਆਂ ਹੁੰਦੇ ਸਨ। ਜਦ ਕਿ ਇਸਦੇ ਅਗਲੇ ਪੜਾਵਾਂ ਉਪਰ ਨੇੜਲੇ ਭੈਣ-ਭਰਾਵਾਂ ਦੇ ਆਪਸੀ ਜਿਨਸੀ ਸਬੰਧਾਂ ਉਪਰ ਪਾਬੰਦੀ ਲੱਗ ਗਈ। ਹੁਣ ਟੱਬਰ ਦੇ ਇੱਕ ਵਿਸ਼ੇਸ਼ ਘੇਰੇ ਅੰਦਰ ਸਾਰੇ ਪਤੀ ਅਤੇ ਸਾਰੀਆਂ ਪਤਨੀਆਂ ਸਾਂਝੀਆਂ ਹੁੰਦੀਆਂ ਸਨ। ਪਰ ਪਤਨੀਆਂ ਦੇ ਭਰਾ (ਸਕੇ ਅਤੇ ਨਜਦੀਕੀ) ਟੱਬਰ ਦੇ ਇਸ ਘੇਰੇ ਤੋਂ ਅੱਡ ਰੱਖੇ ਜਾਂਦੇ ਸਨ। (ਟੱਬਰ ਦਾ ਇਹ ਰੂਪ ਅਮਰੀਕਾ ਨੇੜਲੇ ਹਵਾਈ ਟਾਪੂਆਂ ਅਤੇ ਆਸਟਰੇਲੀਆ ਦੇ ਕਈ ਕਬੀਲਿਆਂ ਵਿੱਚ ਪਿਛਲੀ ਸਦੀ ਤੱਕ ਮੌਜੂਦ ਸੀ)

ਇਸ ਸਪਸ਼ਟ ਹੈ ਕਿ ਟੋਲੀ ਵਿਆਹ ਵਾਲੇ ਸਮਾਜੀ ਰੂਪ ਵਿੱਚ ਬੱਚੇ ਦੇ ਪਿਤਾ ਬਾਰੇ ਸਪਸ਼ਟ ਤੌਰ ਤੇ ਪਤਾ ਨਹੀਂ ਸੀ ਹੋ ਸਕਦਾ। ਸੋ ਜਿਥੇ ਕਿਤੇ ਵੀ ਟੋਲੀ-ਵਿਆਹ ਦੀ ਸਟੇਜ ਹੁੰਦੀ ਹੈ ਉਥੇ ਸੰਤਾਨ ਨੂੰ ਮਾਂ ਦਾ ਹੀ ਪਤਾ ਹੁੰਦਾ ਹੈ ਅਤੇ ਨਸਲ ਕੇਵਲ ਮਾਂ ਵਲੋਂ ਹੀ ਚਲਦੀ ਹੈ।

**ਗਣ :** ਇਸ ਤਰਾਂ ਇਸ ਸਟੇਜ ਤੇ ਟੱਬਰ ਤੋਂ ਇਲਾਵਾ ਇੱਕ ਨਵਾਂ ਸਮਾਜੀ ਰੂਪ ਹੋਂਦ ਵਿੱਚ ਆਇਆ ਜਿਸਨੂੰ ਗਣ ਕਿਹਾ ਜਾਂਦਾ ਹੈ। ਗਣ ਵਿਅਕਤੀਆਂ ਦਾ ਅਜਿਹਾ ਸਮੂਹ ਹੁੰਦਾ ਸੀ ਜਿਸ ਵਿੱਚ ਉਹ ਔਰਤਾਂ ਜੋ ਮਾਂ-ਜਾਈਆਂ ਜਾਂ ਰਿਸ਼ਤੇ ਦੀਆਂ ਭੈਣਾਂ ਹੁੰਦੀਆਂ ਸਨ, ਉਹਨਾਂ ਦੇ ਬੱਚੇ ਅਤੇ ਉਹਨਾਂ ਦੇ ਭਰਾ ਸ਼ਾਮਲ ਹੁੰਦੇ ਸਨ। ਇਹ ਟੱਬਰ ਨਾਲੋਂ ਵੱਖਰੀ ਸਮਾਜਿਕ ਇਕਾਈ ਸੀ ਕਿਉਂਕਿ ਟੱਬਰ ਵਿੱਚ ਔਰਤਾਂ ਦੇ ਪਤੀਆਂ ਨੂੰ ਸ਼ਾਮਲ ਕੀਤਾ ਜਾਂਦਾ ਹੈ। ਇਹਨਾਂ ਸਾਰਿਆਂ ਦੀ ਇੱਕ ਸਾਂਝੀ ਜੱਦੀ ਔਰਤ ਹੁੰਦੀ ਸੀ ਜਿਸ ਦੀਆਂ ਲੜਕੀਆਂ ਉਸਦੀ ਸੰਤਾਨ ਹੋਣ ਕਾਰਣ ਹਰ ਪੀੜ੍ਹੀ ਵਿੱਚ ਭੈਣਾਂ ਹੁੰਦੀਆਂ ਹਨ। ਇਸ ਤਰ੍ਹਾਂ ਗਣ ਮਾਂ ਦੇ ਪਾਸਿਉਂ ਰਿਸ਼ਤੇਦਾਰਾਂ ਦਾ ਇੱਕ ਸੀਮਿਤ ਘੇਰਾ ਹੁੰਦਾ ਹੈ ਜਿਨ੍ਹਾਂ ਨੂੰ ਆਪੋ ਵਿੱਚ ਵਿਆਹ ਕਰਨ ਦੀ ਆਗਿਆ ਨਹੀਂ ਹੁੰਦੀ।

ਸੋ ਆਮ ਕਰਕੇ ਇਸ ਪੜਾਅ ਉਪਰ ਇੱਕ ਗਣ ਦੀਆਂ ਔਰਤਾਂ ਦਾ ਵਿਆਹ ਦੂਸਰੇ ਗਣ ਦੇ ਮਰਦਾਂ ਨਾਲ ਸਮੂਹਿਕ ਰੂਪ ਵਿੱਚ ਹੀ ਹੁੰਦਾ ਸੀ। ਕੁਝ ਹਾਲਤਾਂ ਵਿੱਚ ਇਹ ਵਿਆਹ ਕਬੀਲੇ ਤੋਂ ਵੀ ਬਾਹਰ ਹੋਣ ਲੱਗ ਪਿਆ। ਟੋਲੀ ਵਿਆਹ ਦੇ ਰੂਪਾਂ ਅਤੇ ਨਿਯਮਾਂ ਵਿਚ ਵੀ ਕਾਫੀ ਵੰਨ-ਸੁਵੰਨਤਾ ਮਿਲਦੀ ਹੈ ਜਿਸ ਤਰ੍ਹਾਂ ਦੱਖਣੀ ਆਸਟਰੇਲੀਆ ਦਾ ਇੱਕ ਕਬੀਲਾ ਅੱਗੇ ਦੋ ਸ਼ਰੇਣੀਆਂ ਵਿੱਚ ਵੰਡਿਆ ਹੋਇਆ ਸੀ ਜਿਹਨਾਂ ਵਿਚੋਂ ਇੱਕ ਦਾ ਨਾਮ ਕਰੋਕੀ ਅਤੇ ਦੂਜੀ ਸ਼ਰੇਣੀ ਦਾ ਕੋਮਾਈਟ ਸੀ। ਹਰ ਸ਼ਰੇਣੀ ਦੇ ਅੰਦਰ ਆਪਸੀ ਜਿਨਸੀ ਸਬੰਧਾਂ ਦੀ ਸਖਤੀ ਨਾਲ ਮਨਾਹੀ ਸੀ। ਪਰ ਇੱਕ ਸ਼ਰੇਣੀ ਦਾ ਹਰ ਮਰਦ ਦੂਸਰੀ ਸ਼ਰੇਣੀ ਦੀ ਹਰ ਔਰਤ ਦਾ ਜਮਾਂਦਰੂ ਪਤੀ ਹੁੰਦਾ ਸੀ। ਕੋਮਾਈਟ ਸ਼ਰੇਣੀ ਦੀ ਹਰ ਔਰਤ ਕਰੋਕੀ ਸ਼ਰੇਣੀ ਦੇ ਹਰ ਮਰਦ ਦੀ ਜਮਾਂਦਰੂ ਪਤਨੀ ਹੁੰਦੀ ਸੀ ਅਤੇ ਕਰੋਕੀ ਸ਼ਰੇਣੀ ਦੀ ਹਰ ਔਰਤ ਕੋਮਾਈਟ ਸ਼ਰੇਣੀ ਦੇ ਹਰ ਮਰਦ ਦੀ।

ਖੂਨ ਦੇ ਰਿਸ਼ਤੇ ਵਾਲੇ ਵਿਅਕਤੀਆਂ ਵਿਚਕਾਰ ਵਿਆਹ ਦੀ ਪਾਬੰਦੀ ਨੇ ਅਮਲ ਵਿੱਚ ਵੀ ਆਪਣੀ ਸ਼ਰੇਸ਼ਠਤਾ ਨੂੰ ਸਿੱਧ ਕੀਤਾ ਕਿਉਂਕਿ ਦੋ ਵਖਰੀਆਂ ਜਾਤੀਆਂ ਦੇ ਮੇਲ ਤੋਂ ਜੋ ਸੰਤਾਨ ਪੈਦਾ ਹੁੰਦੀ ਉਹ ਉਸ ਸੰਤਾਨ ਤੋਂ ਜ਼ਿਆਦਾ ਗੁਣਾਂ ਵਾਲੀ ਹੁੰਦੀ ਹੈ ਜੋ ਨੇੜਲੇ ਸਬੰਧੀਆਂ ਦੇ ਮੇਲ ਤੋਂ ਪੈਦਾ ਹੁੰਦੀ ਹੈ। ਇਸ ਤਰਾਂ ਜਿਨ੍ਹਾਂ ਕਬੀਲਿਆਂ ਵਿੱਚ ਨੇੜਲੇ ਰਿਸ਼ਤੇਦਾਰਾਂ ਦੇ ਆਪਸੀ ਵਿਆਹ ਤੇ ਪਾਬੰਦੀ ਲਗਦੀ ਗਈ ਉਹਨਾਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਉਹਨਾਂ ਦੂਸਰੇ ਕਬੀਲਿਆਂ ਨਾਲੋਂ ਜਿਆਦਾ ਸ਼ਕਤੀ ਸ਼ਾਲੀ ਬਣਦੀਆਂ ਗਈਆਂ ਜਿਹਨਾਂ ਵਿੱਚ ਇਹ ਪਾਬੰਦੀ ਨਹੀਂ ਸੀ। ਇਸਦੇ ਸਿੱਟੇ ਵਜੋਂ ਆਖਿਰ ਉਹਨਾਂ ਕਬੀਲਿਆਂ ਨੂੰ ਵੀ ਦਬਾਅ ਹੇਠ ਵਿਆਹ ਸਬੰਧੀ ਉਹੀ ਨਿਯਮ ਅਪਨਾਉਣੇ ਪਏ ਜੋ ਵਿਕਸਿਤ ਕਬੀਲੇ ਪਹਿਲਾਂ ਹੀ ਅਪਣਾ ਚੁੱਕੇ ਸਨ।

**ਜੋੜਾ ਵਿਆਹ :** ਉਂਜ ਤਾਂ ਟੋਲੀ-ਵਿਆਹ ਦੇ ਅੰਦਰ ਵੀ ਕਿਸੇ ਹੱਦ ਤੱਕ, ਕੁਝ ਸਮੇਂ ਲਈ ਵੱਖ ਵੱਖ ਜੋੜੇ ਬਣਾ ਕੇ ਰਹਿਣ ਦੀ ਸੰਭਾਵਨਾ ਮੌਜੂਦ ਸੀ। ਪਰ ਜਿਵੇਂ ਜਿਵੇਂ ਟੋਲੀ-ਵਿਆਹ ਦੇ ਉਪਰ ਬੰਦਸ਼ਾਂ ਵਧਦੀਆਂ ਗਈਆਂ ਯਾਨੀ ਕਿ ਪਹਿਲਾਂ ਸਕੇ, ਫਿਰ ਨੇੜਲੇ ਅਤੇ ਫਿਰ ਕੁਝ ਦੂਰ ਦੇ ਰਿਸ਼ਤੇਦਾਰਾਂ ਦੇ ਵੀ ਆਪਸੀ ਸਰੀਰਕ ਸਬੰਧ ਬਨਾਉਣ ਤੇ ਪਾਬੰਦੀਆਂ ਵਧਦੀਆਂ ਗਈਆਂ, ਟੋਲੀ-ਵਿਆਹ ਸੀਮਿਤ ਹੁੰਦਾ ਗਿਆ ਅਤੇ ਜੋੜਾ ਵਿਆਹ ਵੱਧ ਪ੍ਰਚਲਿਤ ਹੁੰਦਾ ਗਿਆ। (ਜੋੜਾ-ਵਿਆਹ ਤੋਂ ਭਾਵ ਹੈ ਇੱਕ ਮਰਦ ਅਤੇ



ਇੱਕ ਔਰਤ ਦਾ ਆਪਸੀ ਵਿਆਹ।)

ਮੁਢਲੇ ਸਮੇਂ ਵਿੱਚ ਇਹ ਜੋੜਾ ਬਣਾ ਕੇ ਰਹਿਣ ਵਾਲਾ ਟੱਬਰ ਇਤਨਾ ਕੰਮਜੋਰ ਅਤੇ ਅਸਥਿਰ ਹੁੰਦਾ ਸੀ ਕਿ ਇਸਨੂੰ ਵੱਖਰੇ ਗ੍ਰਹਿਸਥ ਦੀ ਕੋਈ ਵਿਸ਼ੇਸ਼ ਲੋੜ ਅਨੁਭਵ ਨਹੀਂ ਸੀ ਹੁੰਦੀ ਅਤੇ ਨਾ ਹੀ ਵੱਖਰੀ ਗ੍ਰਹਿਸਥੀ ਉਹਨਾਂ ਲਈ ਕੋਈ ਲਾਭਦਾਇਕ ਸ਼ੈ ਸੀ। ਯਾਨੀ ਕਿ ਜੋੜਾ ਵਿਆਹ ਪ੍ਰਚਲਿਤ ਹੋਣ ਨਾਲ ਮੁਢਲਾ ਸਾਮਵਾਦੀ ਗਣ-ਪ੍ਰਬੰਧ ਟੁਟਿਆ ਨਹੀਂ। (ਇਹ ਪ੍ਰਬੰਧ ਤਾਂ ਨਿੱਜੀ ਜਾਇਦਾਦ ਦੇ ਹੋਂਦ ਵਿੱਚ ਆਉਣ ਨਾਲ ਹੀ ਟੁਟਣਾ ਸ਼ੁਰੂ ਹੋਇਆ।) ਇਸੇ ਤਰਾਂ ਔਰਤਾਂ ਦੇ ਵੱਧ ਅਧਿਕਾਰ ਜਾਂ ਮਾਤਰੀ ਪ੍ਰਧਾਨ ਸਮਾਜ ਜੋ ਗਣ-ਪ੍ਰਬੰਧ ਦੇ ਵਿੱਚ ਪ੍ਰਚਲਿਤ ਸੀ, ਵੀ ਜੋੜਾ-ਵਿਆਹ ਸ਼ੁਰੂ ਹੋਣ ਦੇ ਬਾਅਦ ਵੀ ਉਵੇਂ ਹੀ ਰਿਹਾ। ਇੱਕ ਖੋਜਕਾਰ, ਆਰਥਰ ਰਾਈਟ, ਜੋ ਕਈ ਸਾਲ 'ਇਰਾਕੁਇਸ' ਨਾਮ ਦੇ ਕਬੀਲੇ ਦਾ ਪਾਦਰੀ ਵੀ ਰਿਹਾ ਸੀ ਨੇ ਉਸ ਸਮੇਂ ਦੇ ਸਮਾਜੀ ਪ੍ਰਬੰਧ ਵਿੱਚ ਔਰਤ ਦੇ ਰੁਤਬੇ ਨੂੰ ਦਰਸਾਉਂਦਿਆਂ ਲਿਖਿਆ ਹੈ

"ਜਿਥੋਂ ਤੱਕ ਉਹਨਾਂ ਦੇ ਪ੍ਰੀਵਾਰਕ ਪ੍ਰਬੰਧ ਦਾ ਸਬੰਧ ਹੈ,......ਔਰਤਾਂ ਦੂਜੇ ਗਣਾਂ ਦੇ ਆਦਮੀਆਂ ਨੂੰ ਪਤੀ ਬਣਾਦੀਆਂ ਸਨ, ਘਰ ਵਿੱਚ ਆਮ ਤੌਰ ਤੇ ਔਰਤਾਂ ਦੀ ਹਕੂਮਤ ਸੀ, ਮਾਲ ਅਸਬਾਬ ਸਾਂਝਾ ਹੁੰਦਾ ਸੀ, ਪਰ ਜੇ ਕੋਈ ਪਤੀ ਜਾਂ ਪ੍ਰੇਮੀ ਇਤਨਾ ਨਿਕੰਮਾ ਹੁੰਦਾ ਕਿ ਆਪਣੇ ਹਿੱਸੇ ਦਾ ਕੰਮ ਨਾ ਕਰ ਸਕਦਾ ਹੁੰਦਾ ਤਾਂ ਉਸ ਵਿਚਾਰੇ ਦੀ ਸ਼ਾਮਤ ਆ ਜਾਂਦੀ। ਫਿਰ ਭਾਵੇਂ ਉਸਦੇ ਕਿਤਨੇ ਹੀ ਬੱਚੇ ਹੋਣ ਅਤੇ ਘਰ ਵਿੱਚ ਕਿਤਨਾ ਹੀ ਸਮਾਨ ਪਿਆ ਹੋਵੇ ਉਸਨੂੰ ਕਿਸੇ ਸਮੇਂ ਵੀ ਬੋਰੀਆ-ਬਿਸਤਰਾ ਵਲੇਟ ਕੇ ਘਰੋਂ ਜਾਣ ਦਾ ਹੁਕਮ ਦਿੱਤਾ ਜਾ ਸਕਦਾ ਸੀ...ਉਸਨੂੰ ਮਜਬੂਰ ਹੋ ਕੇ ਆਪ ਆਪਣੀ ਗਣ ਵਿੱਚ ਪਰਤ ਜਾਣਾ ਪੈਂਦਾ ਸੀ ਜਾਂ—ਜਿਵੇਂ ਕਿ ਆਮ ਤੌਰ ਤੇ ਹੁੰਦਾ ਸੀ—ਕਿਸੇ ਹੋਰ ਗਣ ਵਿੱਚ ਜਾ ਕੇ ਮੁੜ ਵਿਆਹ ਦੀ ਕੋਸ਼ਿਸ਼ ਕਰਨੀ ਪੈਂਦੀ ਸੀ। ਸਾਰੀਆਂ ਥਾਵਾਂ ਵਾਂਗ ਗਣਾਂ ਵਿੱਚ ਵੀ ਔਰਤਾਂ ਬੜੀਆਂ ਸ਼ਕਤੀਸ਼ਾਲੀ ਸਨ। ਜਦੋਂ ਕਦੇ ਵੀ ਲੋੜ ਹੁੰਦੀ ਉਹ ਸਰਦਾਰ ਨੂੰ ਉਸਦੇ ਅਧਿਕਾਰ ਖੋਹ ਕੇ ਆਮ ਸਿਪਾਹੀਆਂ ਦੀਆਂ ਸਫਾਂ ਵਿੱਚ ਘੱਲ ਦਿੰਦੀਆਂ ਸਨ, ਜਾਂ ਉਸ ਸਮੇਂ ਦੇ ਮੁਹਾਵਰੇ ਅਨੁਸਾਰ ਉਸਦੇ ਸਿੰਗ ਤੋੜ ਦਿੰਦੀਆਂ ਸਨ।"

**ਮਰਦ ਪ੍ਰਧਾਨ ਸਮਾਜ ਵੱਲ :** ਇਸ ਸਮਾਜੀ ਪ੍ਰਬੰਧ ਵਿੱਚ ਅਗਲੀ ਤਬਦੀਲੀ ਪੈਦਾਵਾਰੀ ਸ਼ਕਤੀਆਂ ਦੇ ਉਨਤ ਹੋਣ ਨਾਲ ਹੋਈ। ਜਦ ਮਨੁਖ ਨੇ ਪਸ਼ੂ-ਪਾਲਣ ਅਤੇ ਖੇਤੀ-ਬਾੜੀ ਸ਼ੁਰੂ ਕਰ ਦਿੱਤੀ ਤਾਂ ਉਸਨੇ ਜ਼ਰੂਰਤ ਤੋਂ ਵਧ ਪੈਦਾਵਾਰ ਕਰਨ ਦੀ ਸਮੱਰਥਾ ਹਾਸਲ ਕਰ ਲਈ ਜਿਸ ਬਾਰੇ ਪਹਿਲਾਂ ਕਿਆਸ ਵੀ ਨਹੀਂ ਸੀ ਕੀਤਾ ਜਾ ਸਕਦਾ। ਇਸਤੋਂ ਪਹਿਲੇ ਪੜਾਅ ਵਿੱਚ ਮਨੁੱਖੀ ਮਿਹਨਤ ਸ਼ਕਤੀ ਨਾਲ ਐਨੀ ਉਪਜ ਨਹੀਂ ਸੀ ਕੀਤੀ ਜਾ ਸਕਦੀ ਕਿ ਮਿਹਨਤ ਕਰਨ ਵਾਲੇ ਦਾ ਆਪਣਾ ਪੇਟ ਪੂਰਾ ਹੋਣ ਤੋਂ ਇਲਾਵਾ ਵੀ ਕੁਝ ਬਚ ਸਕੇ। ਇਸ ਲਈ ਉਸ ਦੌਰ ਵਿੱਚ ਜਦ ਕਬੀਲਿਆਂ ਵਿੱਚ ਆਪਸੀ ਲੜਾਈਆਂ ਹੁੰਦੀਆਂ ਤਾਂ ਹਾਰਨ ਵਾਲਿਆਂ ਨੂੰ ਕਤਲ ਕਰ ਦਿੱਤਾ ਜਾਂਦਾ ਜਾਂ ਉਸ ਇਲਾਕੇ ਵਿਚੋਂ ਭਜਾ ਦਿੱਤਾ ਜਾਂਦਾ ਜਾਂ ਫਿਰ ਆਪਣੇ ਕਬੀਲੇ ਦੇ ਵਿਚ ਹੀ ਸ਼ਾਮਲ ਕਰ ਲਿਆ ਜਾਂਦਾ। ਪਰ ਪਸ਼ੂ ਪਾਲਣ ਸ਼ੁਰੂ ਕਰਨ ਨਾਲ ਵਧੇਰੇ ਆਦਮੀਆਂ ਦੀ ਲੋੜ ਮਹਿਸੂਸ ਹੋਣ ਲੱਗੀ ਕਿਉਂਕਿ ਪਸ਼ੂਆਂ ਦੇ ਇੱਜੜ ਜਿੰਨੀ ਤੇਜੀ ਨਾਲ ਵਧਦੇ ਸਨ ਟੱਬਰ ਉਤਨੀ ਤੇਜ਼ੀ ਨਾਲ ਨਹੀਂ ਸੀ ਵਧਦਾ। ਇਸ ਲਈ ਹੁਣ ਲੜਾਈ ਵਿੱਚ ਹਰਾਏ ਲੋਕਾਂ ਨੂੰ ਕੈਦੀ ਬਣਾਕੇ ਇਹ ਕੰਮ ਲਿਆ ਜਾਣ ਲੱਗਾ। ਅਤੇ ਇਸ ਨਾਲ ਇੱਕ ਅਸਲੋਂ ਹੀ ਨਵੇਂ ਯੁੱਗ ਦੀ ਸ਼ੁਰੂਆਤ ਹੋਈ ਯਾਨੀ ਕਿ ਗੁਲਾਮਦਾਰੀ ਦੇ ਯੁੱਗ ਦੀ।

ਟੱਬਰ ਦੇ ਅੰਦਰ ਇਸ ਸਮੇਂ ਦੌਰਾਨ ਜੋ ਮਿਹਨਤ ਦੀ ਵੰਡ ਪ੍ਰਚਲਿਤ ਹੋਈ ਸੀ ਉਸ ਮੁਤਾਬਿਕ ਖੁਰਾਕ ਪ੍ਰਾਪਤ ਕਰਨਾ ਅਤੇ ਇਸ ਲਈ ਜਰੂਰੀ ਸੰਦ ਤਿਆਰ ਕਰਨਾ ਮਰਦ ਦਾ ਕੰਮ ਅਤੇ ਇਹਨਾਂ ਤੇ ਮਾਲਕੀ ਵੀ ਮਰਦ ਦੀ ਹੋਣ ਲੱਗੀ। ਅਤੇ ਜਿਵੇਂ ਹੀ ਇਹ ਵਾਧੂ ਪੈਦਾਵਾਰ ਹੋਣੀ ਸ਼ੁਰੂ ਹੋਈ ਇਹ ਵੀ ਮਰਦ ਦੀ ਮਾਲਕੀ ਹੇਠ ਆ ਗਈ। ਜਿਉਂ ਜਿਉਂ ਵਾਧੂ ਪੈਦਾਵਾਰ ਵਧਦੀ ਗਈ ਔਰਤ ਦੇ ਮੁਕਾਬਲੇ ਮਰਦ ਦੀ ਮਹੱਤਤਾ ਅਤੇ ਪਦਵੀ ਵੀ ਵਧਦੀ ਗਈ। ਅਤੇ ਆਖਿਰ ਇਸ ਗੱਲ ਨੇ ਪਹਿਲੇ ਸਮਾਜੀ ਪ੍ਰਬੰਧ ਜਿਸ ਵਿੱਚ ਔਰਤ ਦੀ ਪ੍ਰਧਾਨਗੀ ਸੀ, ਨੂੰ ਉਲਟਾ ਦਿੱਤਾ ਅਤੇ ਉਸਦੀ ਜਗ੍ਹਾ ਤੇ ਮਰਦ ਦੀ ਪ੍ਰਧਾਨਗੀ ਸਥਾਪਤ ਹੋ ਗਈ। ਇਸ ਤੋਂ ਇਲਾਵਾ ਜੋੜਾ-ਵਿਆਹ ਦੇ ਪ੍ਰਚਲਿਤ ਹੋਣ ਨਾਲ ਮਾਂ ਦੇ ਨਾਲ ਨਾਲ ਇੱਕ ਪਿਤਾ ਦਾ

ਵੀ ਨਿਸ਼ਚਤ ਸਮਾਜੀ ਰੂਪ ਬਣ ਗਿਆ ਇਸ ਲਈ ਨਸਲ ਅਤੇ ਜਾਇਦਾਦ ਦਾ ਵਿਰਸਾ ਪਿਤਾ ਵਲੋਂ ਮਿਲਣਾ ਅਮਲੀ ਤੌਰ ਤੇ ਵੀ ਸੰਭਵ ਹੋ ਗਿਆ।

ਇਸ ਤਰਾਂ ਟੱਬਰ ਦਾ ਜੋ ਨਵਾਂ ਰੂਪ ਹੋਂਦ ਵਿੱਚ ਆਇਆ ਉਸ ਵਿੱਚ ਇਕ ਪਿਉ ਦੀ ਸੰਤਾਨ ਦੀਆਂ ਕਈ ਪੀੜ੍ਹੀਆਂ ਅਤੇ ਉਹਨਾਂ ਸਾਰਿਆਂ ਦੀ ਪਤਨੀਆਂ ਸ਼ਾਮਲ ਹੁੰਦੀਆਂ ਸਨ। ਇਹ ਸਾਰੇ ਇੱਕ ਘਰ ਵਿਚ ਰਹਿੰਦੇ ਅਤੇ ਇੱਕ ਸਾਂਝੇ ਭੰਡਾਰ ਵਿਚੋਂ ਖੁਰਾਕ ਅਤੇ ਕੱਪੜੇ ਦੀਆਂ ਲੋੜਾਂ ਪੂਰੀਆਂ ਕਰਦੇ, ਜਿਵੇਂ ਕਿ ਸਾਡੇ ਪਿੰਡਾਂ ਵਿੱਚ ਹੁਣ ਵੀ ਸਾਂਝੇ ਪ੍ਰੀਵਾਰ ਮਿਲਦੇ ਹਨ।

**ਰਾਜ ਦਾ ਮੁੱਢ :-** ਜਿਸ ਤਰਾਂ ਅਸੀਂ ਦੇਖ ਚੁੱਕੇ ਹਾਂ ਪ੍ਰਚੀਨ ਸਮੇਂ ਵਿੱਚ ਸਮਾਜ ਦੀਆਂ ਮੁਢਲੀਆਂ ਇਕਾਈਆਂ ਗਣ ਸਨ। ਕੁਝ ਗਣ ਮਿਲ ਕੇ ਬਰਾਦਰੀ ਬਣਾਉਂਦੇ ਸਨ ਅਤੇ ਬਰਾਦਰੀਆਂ ਤੋਂ ਪੂਰਾ ਕਬੀਲਾ ਬਣਦਾ ਸੀ। ਹਰ ਕਬੀਲੇ ਦਾ ਆਪਣਾ ਮੁਖੀ ਹੁੰਦਾ ਸੀ ਜੋ ਚੁਣਿਆ ਜਾਂਦਾ ਸੀ ਅਤੇ ਉਸਦੀ ਪਦਵੀ ਜੱਦੀ ਨਹੀਂ ਸੀ ਹੁੰਦੀ। ਕਬੀਲੇ ਦੇ ਮੁਖੀ ਤੋਂ ਇਲਾਵਾ ਇੱਕ ਵਖਰਾ ਜੰਗੀ ਸਰਦਾਰ ਵੀ ਹੋ ਸਕਦਾ ਸੀ। ਉਸਨੂੰ ਵੀ ਕਬੀਲੇ ਦੇ ਮਰਦ ਔਰਤਾਂ ਸਾਰੇ ਬੈਠ ਕੇ ਚੁਣਦੇ ਸਨ। ਹਰ ਕਬੀਲੇ ਦਾ ਆਪਣਾ ਇਲਾਕਾ ਹੁੰਦਾ ਸੀ। ਇਸ ਦੌਰ ਵਿਚ ਕੋਈ ਬਕਾਇਦਾ ਪੁਲੀਸ, ਫੌਜ ਜਾਂ ਕਨੂੰਨ ਲਾਗੂ ਕਰਨ ਲਈ ਲੋਕਾਂ ਉਪਰ ਠੋਸੀ ਹੋਈ ਕੋਈ ਵੱਖਰੀ ਤਾਕਤ ਨਹੀਂ ਸੀ। ਲੋੜ ਪੈਣ ਤੇ ਕਬੀਲੇ ਦਾ ਹਰ ਮੈਂਬਰ ਹੀ ਸਿਪਾਹੀ ਸੀ ਅਤੇ ਝਗੜਾ ਹੋਣ ਤੇ ਵੀ ਸਾਰੇ ਹੀ ਬੈਠ ਕੇ ਫੈਸਲੇ ਕਰਦੇ।

ਇਸ ਸਮੇਂ ਤੀਕ ਟੱਬਰ ਕੋਈ ਬਝਵੀਂ ਸਾਮਾਜਿਕ-ਆਰਥਿਕ ਇਕਾਈ ਨਹੀਂ ਸੀ ਕਿਉਂਕਿ ਹਰੇਕ ਟੱਬਰ ਹੀ ਦੋ ਗਣਾਂ ਵਿੱਚ ਵੰਡਿਆ ਹੁੰਦਾ ਸੀ, ਪਤਨੀ ਵਖਰੇ ਗਣ ਵਿਚੋਂ ਅਤੇ ਪਤੀ ਵਖਰੇ ਗਣ ਵਿਚੋਂ ਹੁੰਦਾ ਸੀ। ਪਰ ਹੌਲੀ ਹੌਲੀ ਜਦ ਪਿਉ ਦਾ ਵਿਰਸਾ ਉਸਦੇ ਬੱਚਿਆਂ ਨੂੰ ਮਿਲਣ ਲੱਗਾ ਤਾਂ ਟੱਬਰ ਅੰਦਰ ਧਨ ਜਮਾਂ ਕਰਨ ਦੀ ਰੁਚੀ ਵਧਣ ਲੱਗੀ ਅਤੇ ਗਣ ਦੇ ਮੁਕਾਬਲੇ ਟੱਬਰ ਦੀ ਸ਼ਕਤੀ ਵਧਣ ਲੱਗੀ। ਏਸੇ ਤਰਾਂ ਜਦ ਗੁਲਾਮਾਂ ਦੁਆਰਾ ਬਹੁਤ ਸਾਰੀ ਵਾਧੂ ਪੈਦਾਵਾਰ ਕੀਤੀ ਜਾਣ ਲੱਗੀ ਤਾਂ ਉਹ ਨਿੱਜੀ ਮਾਲਕੀ ਸ਼ੁਰੂ ਹੋ ਜਾਣ ਸਦਕਾ ਕਬੀਲੇ ਜਾਂ ਗਣ ਦੇ ਸਰਦਾਰ ਦੇ ਹੱਥਾਂ ਵਿੱਚ ਪੀੜ੍ਹੀ ਦਰ ਪੀੜ੍ਹੀ ਇਕੱਠੀ ਹੋਣ ਲੱਗੀ। ਇਸ ਸਦਕਾ ਕੁਝ ਵਿਅਕਤੀ ਇਸੇ ਕਬੀਲੇ ਵਾਲੇ ਪ੍ਰਬੰਧ ਵਿਚੋਂ ਵੱਧ ਸ਼ਕਤੀਸ਼ਾਲੀ ਹੋ ਕੇ ਉਭਰਨ ਲੱਗੇ ਜੋ ਹੌਲੀ-ਹੌਲੀ ਕਬੀਲੇ ਦੇ ਬਾਕੀ ਲੋਕਾਂ ਦੇ ਅਧਿਕਾਰਾਂ ਨੂੰ ਘਟਾਉਂਦੇ ਗਏ। ਪਹਿਲਾਂ ਕਬੀਲਿਆਂ ਵਿਚਕਾਰ ਆਮ ਜੰਗਾਂ ਨਹੀਂ ਸਨ ਹੁੰਦੀਆਂ ਕਿਉਂਕਿ ਜੰਗ ਕਰਕੇ ਇੱਕ ਦੂਜੇ ਤੋਂ ਲੁੱਟਣ ਵਾਲਾ ਕੁਝ ਨਹੀਂ ਸੀ ਹੁੰਦਾ ਪਰ ਵਾਧੂ ਪੈਦਾਵਾਰ ਦੇ ਜਮਾਂ ਹੋਣ ਤੇ ਇਸ ਜਮਾਂ ਹੋਈ ਦੌਲਤ ਨੂੰ ਹਥਿਆਉਣ ਲਈ ਕਬੀਲਿਆਂ ਵਿੱਚ ਆਮ ਜੰਗਾਂ ਹੋਣ ਲੱਗੀਆਂ। ਅਤੇ ਇਹਨਾਂ ਜੰਗਾਂ ਲਈ ਸ਼ਸ਼ਤਰਬੱਧ ਲੋਕਾਂ ਦੇ ਵਿਸ਼ੇਸ਼ ਸਮੂਹ ਤਿਆਰ ਕੀਤੇ ਜਾਣ ਲੱਗੇ ਜੋ ਕੇਵਲ ਲੜਾਈਆਂ ਲੜਦੇ ਸਨ। ਇਸ ਤਰਾਂ ਸਾਰੇ ਲੋਕਾਂ ਦੀ ਹਥਿਆਰਬੰਦ ਤਾਕਤ ਦੀ ਜਗ੍ਹਾ ਤੇ ਹਥਿਆਰਬੰਦ ਸਰਕਾਰੀ ਤਾਕਤ (ਯਾਨੀ ਕਿ ਫੌਜ) ਸਥਾਪਿਤ ਹੋਈ ਜੋ ਸਰਦਾਰ ਦੇ ਇਸ਼ਾਰੇ ਤੇ ਕੰਮ ਕਰਦੀ ਸੀ। ਇਸ ਹਥਿਆਰਬੰਦ ਤਾਕਤ ਨੂੰ ਨਾ ਸਿਰਫ਼ ਦੂਸਰੇ ਕਬੀਲੇ ਦੇ ਖਿਲਾਫ਼ ਵਰਤਿਆ ਜਾਂਦਾ ਸੀ ਸਗੋਂ ਇਸਨੂੰ ਉਹਨਾਂ ਆਪਣੇ ਲੋਕਾਂ ਦੇ ਖਿਲਾਫ ਵੀ ਵਰਤਿਆ ਜਾਣ ਲੱਗਾ ਜੋ ਉਚ-ਅਧਿਕਾਰ ਪ੍ਰਾਪਤ ਸ਼ਰੇਣੀ ਦਾ ਵਿਰੋਧ ਕਰਨ ਦੀ ਜੁਅਰਤ ਕਰਦੇ ਸਨ। ਇਸ ਤਰਾਂ ਆਮ ਲੋਕਾਂ ਉਪਰ ਕੁਝ ਵਿਅਕਤੀਆਂ ਵਲੋਂ ਇੱਕ ਰਾਜਸੀ ਸ਼ਕਤੀ ਥੋਪ ਦਿੱਤੀ ਗਈ।

ਇਸ ਤਰਾਂ ਅਸੀਂ ਵੇਖਦੇ ਹਾਂ ਕਿ ਮਨੁੱਖੀ ਉਨਤੀ ਨੇ ਵਾਧੂ ਪੈਦਾਵਾਰ ਨੂੰ ਜਨਮ ਦਿੱਤਾ, ਵਾਧੂ ਪੈਦਾਵਾਰ ਨੇ ਨਿੱਜੀ ਮਾਲਕੀ ਅਤੇ ਗੁਲਾਮ-ਮਾਲਕ ਸ਼ਰੇਣੀ ਵੰਡ ਨੂੰ ਅਤੇ ਇਸ ਨਿੱਜੀ ਮਾਲਕੀ ਅਤੇ ਜਮਾਤੀ ਵੰਡ ਨੇ ਉਸ ਸਮੇਂ ਦੇ ਰਾਜਕੀ ਢਾਂਚੇ ਨੂੰ ਜਨਮ ਦਿੱਤਾ।

---

ਬੁੱਧ-ਧਰਮ ਦੇ ਸੂਤਰਾਂ ਅਨੁਸਾਰ ਉਹ ਔਰਤ, ਜੋ ਚਾਬਕ ਦੀ ਸੱਟ ਤੋਂ ਨਾ ਡਰੇ, ਸਭ ਕੁੱਝ ਸਹਾਰ ਕੇ ਵੀ ਸ਼ਾਂਤ ਰਹੇ, ਪਵਿੱਤਰ-ਦਿਲ ਹੋਵੇ ਅਤੇ ਕਦੇ ਗੁੱਸਾ ਨਾ ਕਰੇ, ਉਹ ਹੀ ਦਾਸੀ ਜਾਂ ਪਤਨੀ ਬਣਨ ਦੇ ਯੋਗ ਹੁੰਦੀ ਹੈ। ਜਿਸ ਪਤਨੀ ਵਿੱਚ ਇਹ ਸਾਰੇ ਗੁਣ ਮੌਜੂਦ ਹੋਣ, ਕੇਵਲ ਉਹ ਹੀ ਸੁਖ ਭੋਗਦੀ ਹੈ, ਦੂਜੀ ਕੋਈ ਨਹੀਂ।



# ਅੰਧ-ਵਿਸ਼ਵਾਸ਼ ਦਾ ਸਮਾਜਿਕ ਕਾਰਜ

ਡਾ. ਡੀ. ਪੀ. ਚਟੋਪਧਿਆਏ

ਪ੍ਰਾਚੀਨ ਸਮੇਂ ਵਿੱਚ ਅੰਧ-ਵਿਸ਼ਵਾਸ਼ਾਂ ਦੇ ਪੈਦਾ ਹੋਣ ਤੇ ਪ੍ਰਚਲਿਤ ਹੋਣ ਦਾ ਇੱਕ ਵੱਡਾ ਕਾਰਣ ਮਨੁੱਖ ਦੀ ਅਗਿਆਨਤਾ ਅਤੇ ਉਸਦੀ ਕੁਦਰਤੀ 'ਤੇ ਸਮਾਜਿਕ ਤਾਕਤਾਂ ਅੱਗੇ ਲਚਾਰੀ ਸੀ। ਪਰ ਇਸਦੇ ਨਾਲ ਹੀ ਅਸੀਂ ਜਾਣਦੇ ਹਾਂ ਕਿ ਅੰਧ-ਵਿਸ਼ਵਾਸ਼ਾਂ ਨੂੰ ਫੈਲਾਉਣ ਵਿੱਚ ਸਮੇਂ ਦੀਆਂ ਹਾਕਮ ਜਮਾਤਾਂ ਦਾ ਵੀ ਵੱਡਾ ਰੋਲ ਰਿਹਾ ਹੈ। ਪੁਰਾਤਨ ਸਮੇਂ ਵਿੱਚ ਭਾਰਤ ਅਤੇ ਦੁਨੀਆਂ ਦੀਆਂ ਹੋਰ ਪ੍ਰਾਚੀਨ ਸਭਿਆਤਾਵਾਂ ਵਿੱਚ ਰਾਜ ਦਰਬਾਰ ਦੇ ਸਿਆਸੀ ਨੀਤੀਵਾਨਾਂ ਵਲੋਂ ਆਮ ਲੋਕਾਂ ਵਿੱਚ ਅੰਧ-ਵਿਸ਼ਵਾਸ਼ਾਂ ਨੂੰ ਕਿਸ ਤਰਾਂ ਯੋਜਨਾਬਧ ਢੰਗ ਨਾਲ ਪ੍ਰਚਾਰਿਆ ਜਾਂਦਾ ਸੀ, ਇਸ ਦੀਆਂ ਕੁਝ ਠੋਸ ਉਦਾਹਰਣਾਂ ਪ੍ਰਸਿਧ ਵਿਦਵਾਨ ਡਾ. ਦੇਵੀ ਪ੍ਰਸ਼ਾਦ ਚਟੋਪਧਿਆਏ ਦੀ ਕਿਤਾਬ What is dead and living in Indian Philosophy ਵਿਚੋਂ ਦੇਖਣ ਨੂੰ ਮਿਲਦੀਆਂ ਹਨ ਇਸ ਵਿਚੋਂ ਮਿਲਦੀ ਜਾਣਕਾਰੀ ਨੂੰ ਕੁਝ ਸਰਲ ਅਤੇ ਸੰਖੇਪ ਰੂਪ ਵਿੱਚ ਅਸੀਂ ਪਾਠਕਾਂ ਅੱਗੇ ਪੇਸ਼ ਕਰ ਰਹੇ ਹਾਂ

—ਸੰਪਾਦਕ

ਅੰਧ-ਵਿਸ਼ਵਾਸ਼ਾਂ ਨੂੰ ਜਨਤਾ ਵਿੱਚ ਫੈਲਾ ਕੇ ਕਿਵੇਂ ਲਾਹਾ ਲਿਆ ਜਾ ਸਕਦਾ ਹੈ, ਪ੍ਰਚੀਨ ਭਾਰਤੀ ਸਿਆਸਤ-ਦਾਨ ਇਸ ਗੱਲ ਤੋਂ ਪੂਰੀ ਤਰਾਂ ਜਾਣੂ ਸਨ। ਇਸਦੀ ਉਦਾਹਰਣ ਸਾਨੂੰ ਪ੍ਰਸਿਧ ਪ੍ਰਾਚੀਨ ਭਾਰਤੀ ਸਿਆਸਤਦਾਨ ਕੌਟਲਿਆ* ਵਲੋਂ ਲਿਖੇ ਗਏ ਅਰਥ-ਸ਼ਾਸਤਰ ਵਿੱਚ ਥਾਂ ਥਾਂ ਮਿਲਦੀ ਹੈ। ਆਰ. ਐੱਸ. ਸ਼ਰਮਾ ਵਲੋਂ ਕੌਟਲਿਆ ਦੇ ਅਰਥ ਸ਼ਾਸਤਰ ਦੇ 'ਧਰਮ ਅਤੇ ਸਿਆਸਤ' ਬਾਰੇ ਲਿਖੇ ਪੂਰੇ ਕਾਂਡ ਵਿੱਚ ਇਸਦੀ ਵਿਸਥਾਰ ਨਾਲ ਚੀਰਫਾੜ ਕੀਤੀ ਗਈ ਹੈ। ਜਿਸ ਅਨੁਸਾਰ—

ਕੌਟਲਿਆ ਨੇ ਰਾਜ ਦੇ ਅੰਦਰੂਨੀ ਅਤੇ ਬਹਿਰੂਨੀ ਹਿੱਤਾਂ ਦੀ ਰਾਖੀ ਲਈ ਲੋਕਾਂ ਦੇ ਲਾਈ ਲੱਗ ਪੁਣੇ ਨੂੰ ਵਰਤਣ ਲਈ ਅਤੇ ਸਰਕਾਰੀ ਖਜਾਨੇ ਨੂੰ ਮਾਲਾ ਮਾਲ ਕਰਨ ਲਈ ਉਸਨੇ ਕਈ ਅੰਧ-ਵਿਸ਼ਵਾਸ਼ੀ ਤਰਕੀਬਾਂ ਸੁਝਾਈਆਂ ਹਨ। ਉਦਾਹਰਣ ਲਈ ਰਾਜਾ ਕਿਸੇ ਵੀ ਰਾਤ ਕਿਸੇ ਦੇਵਤੇ ਜਾਂ ਪਵਿਤਰ ਮੰਦਰ ਦੀ ਸਥਾਪਨਾ ਕਰ ਸਕਦਾ ਹੈ ਜਾਂ ਕਿਸੇ ਬਦਸ਼ਗਨੀ ਦਾ ਸੰਕੇਤ ਦੇ ਸਕਦਾ ਹੈ। ਅਤੇ ਫਿਰ ਜਾਂ ਤਾਂ ਦੇਵਤੇ ਦੀ ਪੂਜਾ ਲਈ ਜਾਂ ਬਲਾ ਨੂੰ ਟਾਲਣ ਲਈ ਇਕੱਠੀ ਕੀਤੀ ਭੇਟਾ ਨੂੰ ਹੜੱਪ ਸਕਦਾ ਹੈ। ਉਹ ਮੰਦਰ ਦੇ ਬਾਗ ਵਿੱਚ ਫਲਾਂ ਜਾਂ ਫੁੱਲਾਂ ਦੇ ਬੇਮੌਕਾ ਪ੍ਰਗਟ ਹੋਣ ਨੂੰ ਆਪਣੇ ਹਿਤਾਂ ਲਈ ਵਰਤ ਸਕਦਾ ਹੈ ਅਤੇ ਇਸਦੇ ਆਧਾਰ ਤੇ ਦੇਵਤੇ ਦੀ ਆਮਦ ਦੀ ਘੋਸ਼ਨਾ ਕਰ ਸਕਦਾ ਹੈ। ਇੱਕ ਜਸੂਸ, ਇੱਕ ਰਾਖਸ਼ ਦੇ ਭੇਸ ਵਿੱਚ ਮਨੁੱਖਾਂ ਦੀ ਬਲੀ ਦੀ ਮੰਗ ਕਰਦਿਆਂ ਕਿਸੇ ਦਰਖਤ ਵਿਚੋਂ ਪ੍ਰਗਟ ਹੋ ਸਕਦਾ ਹੈ ਅਤੇ ਇੱਕ ਝੂਠਾ ਭੈਅ ਪੈਦਾ ਕੀਤਾ ਜਾ ਸਕਦਾ ਹੈ ਕਿ ਬਦਰੂਹ ਦਿਖਾਈ ਦਿੱਤੀ ਹੈ। ਫਿਰ ਉਸ ਬਦਰੂਹ ਨੂੰ ਪਰੇ ਰੱਖਣ ਦੇ ਬਹਾਨੇ ਨਾਲ ਰਾਜਧਾਨੀ ਅਤੇ ਪਿੰਡਾਂ ਦੇ ਲੋਕਾਂ ਕੋਲੋਂ ਉਗਰਾਹੀ ਕੀਤੀ ਜਾ ਸਕਦੀ ਹੈ। ਇਉਂ ਜਾਪਦਾ ਹੈ ਅਜਿਹੇ ਢੰਗ-ਤਰੀਕਿਆਂ ਨੂੰ ਅਮਲ ਵਿੱਚ ਵੀ ਲਿਆਂਦਾ ਜਾਂਦਾ ਸੀ। ਪੰਤਜਲੀ ਤੋਂ ਸਾਨੂੰ ਪਤਾ ਲਗਦਾ ਹੈ ਕਿ ਮੌਰੀਆ ਰਾਜਿਆਂ ਨੇ ਦੇਵਤਿਆਂ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ ਅਤੇ ਉਹਨਾਂ ਅੱਗੇ ਦਿੱਤੀਆਂ ਜਾਂਦੀਆਂ ਭੇਟਾਂ ਨੂੰ ਆਮਦਨ ਦਾ ਸੋਮਾ ਬਣਾਇਆ।

ਇਸੇ ਤਰਾਂ ਕੌਟਲਿਆ ਨੇ ਕੁਝ ਹੋਰ ਤਰਕੀਬਾਂ ਸੁਝਾਈਆਂ ਹਨ ਜੋ ਨਾ ਕੇਵਲ ਲੋਕਾਂ ਵਿੱਚ ਅੰਧ-ਵਿਸ਼ਵਾਸ਼ੀ ਦਹਿਸ਼ਤ ਪਾਉਂਦੀਆਂ ਹਨ ਪ੍ਰੰਤੂ ਅੰਧ-ਵਿਸ਼ਵਾਸ਼ਾਂ ਖਿਲਾਫ ਸੰਭਾਵੀ ਪ੍ਰਚਾਰਕਾਂ ਨੂੰ ਜਿਸਮਾਨੀ ਤੌਰ ਤੇ ਖਤਮ ਕਰਨ ਦਾ ਦੂਹਰਾ ਕਾਰਜ ਨਿਭਾਉਂਦੀਆਂ ਹਨ। ਉਸ ਅਨੁਸਾਰ—

ਸ਼ਿਰਾਵਾਦੀਆਂ ਨੂੰ ਜ਼ਹਿਰ ਦਾ ਪਿਆਲਾ ਦਿੱਤਾ ਜਾਂਦਾ ਸੀ ਜਾਂ ਉਨ੍ਹਾਂ ਉਪਰ ਸੁੰਨ ਕਰਨ ਲਈ ਜ਼ਹਿਰੀਲਾ ਪਾਣੀ ਛਿੜਕਿਆ ਜਾਂਦਾ ਸੀ ਅਤੇ ਤੱਦ ਸੂਹੀਏ (ਸਰਕਾਰ ਵਲੋਂ ਛੱਡੇ ਏਜੰਟ) ਉਨ੍ਹਾਂ ਦੀ ਇਸ ਹਾਲਤ ਨੂੰ ਦੇਵਤਿਆਂ ਦਾ ਸਰਾਪ ਗਰਦਾਨ ਸਕਦੇ ਸਨ। ਇਸੇ ਤਰਾਂ ਰੱਬ ਦੇ

* ਕੌਟਲਿਆ – ਇਹ ਭਾਰਤ ਦੇ ਪ੍ਰਚੀਨ ਸਮਰਾਟ ਚੰਦਰ ਗੁਪਤ ਮੌਰੀਆ ਦਾ ਪ੍ਰਧਾਨ ਮੰਤਰੀ ਸੀ ਜਿਸਦਾ ਦੂਸਰਾ ਨਾਮ ਚਾਣਕੀਆ ਸੀ।

ਨਿੰਦਕ ਨੂੰ ਕਾਲਾ ਨਾਗ ਲੜਾਇਆ ਜਾ ਸਕਦਾ ਹੈ ਅਤੇ ਇਸਨੂੰ ਵੀ ਰੱਬ ਦਾ ਸਰਾਪ ਆਖਿਆ ਜਾ ਸਕਦਾ ਹੈ ਅਤੇ ਇਸ 'ਨਹਿਸ਼' ਘਟਨਾ ਚੱਕਰ ਵਿਰੁੱਧ ਦੁੱਖ ਨਿਵਾਰਕ ਕਦਮ ਚੁਕਣ ਦੇ ਬਹਾਨੇ ਵਜੋਂ ਉਹ ਖਜਾਨਾ ਭਰਨ ਲਈ ਉਗਰਾਹੀ ਕਰ ਸਕਦੇ ਹਨ। ਪ੍ਰਤੱਖ ਤੌਰ ਤੇ ਇਹਨਾਂ ਕੇਸਾਂ ਵਿਚਲਾ ਮਨਸ਼ਾ ਤਰਕਸ਼ੀਲ ਤੱਤਾਂ ਨੂੰ ਦਬਾ ਕੇ ਅੰਧ-ਵਿਸ਼ਵਾਸ਼ ਦੀ ਤਾਬਿਆ ਵਿੱਚ ਕਰਨਾ ਅਤੇ ਸਰਕਾਰ ਲਈ ਪੈਸਾ ਬਟੋਰਨਾ ਹੀ ਹੈ। ਕੌਟਲਿਆ ਦੁਆਰਾ ਦੱਸੇ ਇਹ ਢੰਗ ਤਰੀਕੇ ਸਰਕਾਰ ਦੁਆਰਾ ਲੋਕਾਂ ਦੇ ਅੰਧ-ਵਿਸ਼ਵਾਸ਼ਾਂ ਨੂੰ ਵਰਤ ਕੇ ਉਨ੍ਹਾਂ ਦੀ ਉਨ ਲਾਹੁਣ ਬਈ ਹਨ।

ਮੌਜੂਦਾ ਵਿਚਾਰ ਚਰਚਾ ਲਈ ਕੌਟਲਿਆ ਦੀ ਰਚਨਾ ਦੀ ਐਨੀ ਅਹਿਮੀਅਤ ਕਿਸ ਗੱਲ ਵਿੱਚ ਹੈ ?

ਉਹ ਹੈ ਕਿ ਕੌਟਲਿਆ ਖੁਦ ਕਿਸੇ ਵੀ ਅੰਧ-ਵਿਸ਼-ਵਾਸ਼ੀ ਵਾਹਯਾਤੀ ਵਿੱਚ ਵਿਸ਼ਵਾਸ ਨਹੀਂ ਰਖਦਾ ਅਤੇ ਨਾ ਹੀ ਉਹ ਆਵਦੇ ਸ਼ਾਸਕਾਂ ਤੋਂ ਇਨ੍ਹਾਂ ਦੀ ਮੰਗ ਕਰਦਾ ਹੈ। ਇਸ ਦੇ ਉਲਟ ਉਹ ਉਨ੍ਹਾਂ ਤੋਂ ਤਰਕ ਵਿਦਿਆ ਅਤੇ ਬਹੁਤ ਹੀ ਤਰਕਸ਼ੀਲ ਦਾਰਸ਼ਨਿਕ ਵਿਚਾਰਾਂ ਵਿੱਚ ਮੁਹਾਰਤ ਰੱਖਣ ਦੀ ਮੰਗ ਕਰਦਾ ਹੈ, ਫਿਰ ਹੀ ਉਹ (ਰਾਜੇ) ਕਿਸੇ ਵੀ ਧਾਰਮਿਕ ਦੁਬਿਧਾ ਤੋਂ ਉਪਰ ਉੱਠ ਸਕਦੇ ਹਨ ਅਤੇ ਲੋਕਾਂ ਨੂੰ ਵੱਸ ਵਿੱਚ ਕਰਨ ਲਈ ਉਨ੍ਹਾਂ ਦੇ ਧਰਮ ਸੰਕਟ ਨੂੰ ਚੇਤਨ ਤੌਰ ਤੇ ਵਰਤ ਸਕਦੇ ਹਨ। ਇੱਕ ਪਾਸੇ ਉਹ ਕਹਿੰਦਾ ਹੈ ਕਿ ਸ਼ਾਸ਼ਕਾਂ ਨੂੰ ਦੇਵਤਿਆਂ ਦੇ ਬੁਤਾਂ ਵਾਲੇ ਮੰਦਰ ਸਥਾਪਿਤ ਕਰਨ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਅਤੇ ਦੂਜੇ ਪਾਸੇ ਇਹਨਾਂ ਮੰਦਰਾਂ ਅਤੇ ਬੁੱਤਾਂ ਦੀ ਬਹੁਤ ਹੀ ਨਿਘਰੇ ਮਨੋਰਥਾਂ ਦੀ ਪ੍ਰਾਪਤੀ ਲਈ ਨਿਰ-ਵਿਘਨ ਵਰਤੋਂ ਕਰਨ ਦੀ ਸਿਫਾਰਸ਼ ਕਰਦਾ ਹੈ। ਉਹ ਦੁਸ਼ਮਣ ਨੂੰ, ਜੋ ਸ਼ਰਧਾ ਵਜੋਂ ਪਾਠ-ਪੂਜਾ ਵਾਲੀਆਂ ਥਾਵਾਂ ਉਤੇ ਆਉਂਦੇ ਹਨ, ਤਬਾਹ ਕਰਨ ਲਈ ਕਈ ਘਤਿਤਾਂ ਦਸਦਾ ਹੈ। ਜਿਵੇਂ ਦੁਸ਼ਮਣ ਦੇ ਸਿਰ ਉਪਰ, ਜਿਉਂ ਹੀ ਉਹ ਮੰਦਰ ਵਿੱਚ ਦਾਖਲ ਹੋਵੇ ਕੰਧ ਡੇਗੀ ਜਾ ਸਕਦੀ ਹੈ; ਦੇਵਤੇ ਦੇ ਬੁੱਤ ਓਹਲੇ ਛੁਪਾ ਕੇ ਰੱਖੇ ਹਥਿਆਰ ਨਾਲ ਉਸਦੇ ਸਿਰ ਉਪਰ ਵਾਰ ਕੀਤਾ ਜਾ ਸਕਦਾ ਹੈ; ਵੱਡੇ-ਵਡੇ-ਰਿਆਂ ਅਤੇ ਦੇਵਤਿਆਂ ਦੇ ਸਨਮਾਨ ਵਿੱਚ ਦੁਸ਼ਮਣ ਦੇ ਲੋਕਾਂ ਨੂੰ ਜ਼ਹਿਰੀਲੇ ਚੌਲ ਅਤੇ ਪਾਣੀ ਵਰਤਾਇਆ ਜਾ ਸਕਦਾ ਹੈ ਅਜਿਹੇ ਮੌਕੇ ਤੇ ਗਦਾਰਾਂ ਨਾਲ ਸਾਜਿਸ਼ ਕਰਕੇ ਉਹ ਲੁਕੀ ਫੌਜ ਨਾਲ ਦੁਸ਼ਮਣ ਦਾ ਨੁਕਸਾਨ ਕਰ ਸਕਦਾ ਹੈ। ਕੌਟਲਿਆ ਹੋਰ ਦੱਸਦਾ ਹੈ ਕਿ ਜੇ ਦੁਸ਼ਮਣ ਕਿਲ੍ਹਾ ਘੇਰ ਲਵੇ ਤਾਂ ਸ਼ਾਸਕ ਮੂਰਤੀ ਦੀ ਧੜ ਵਿੱਚ ਬਣਾਏ ਖੋਲ੍ਹ ਵਿੱਚ ਲੁਕ ਸਕਦਾ ਹੈ।

ਕੌਟਲਿਆ ਵਲੋਂ ਦੱਸੇ ਅੰਧ-ਵਿਸ਼ਵਾਸ਼ ਦੀ ਚੇਤਨ ਵਰਤੋਂ ਦਾ ਇੱਕ ਹੋਰ ਪੱਖ-ਵਿਸ਼ਵਾਸ਼ਾਂ ਅਤੇ ਗੈਬੀ ਸ਼ਕਤੀ ਦੀਆਂ ਮਿਥਾਂ ਨੂੰ ਲੋਕਾਂ ਵਿੱਚ ਵੱਡੇ ਪੱਧਰ ਤੇ ਪ੍ਰਚਾਰਨ ਬਾਰੇ ਹੈ। ਇਸ ਮਨੋਰਥ ਦੀ ਪੂਰਤੀ ਲਈ ਪੁਜਾਰੀ ਵਰਗ ਸਮੇਤ ਅਧਿਕਾਰੀਆਂ ਦੀਆਂ ਅਨੇਕਾਂ ਵੰਨਗੀਆਂ ਦੀ ਸੇਵਾ ਲਈ ਜਾਂਦੀ ਸੀ। ਉਹਨਾਂ ਨੇ ਰਾਜੇ ਦੀਆਂ ਦੇਵੀ-ਸ਼ਕਤੀਆਂ ਬਾਰੇ ਉਸਦੇ ਸਾਰੇ ਰਾਜ ਵਿੱਚ ਪ੍ਰਚਾਰਨਾ ਹੁੰਦਾ ਸੀ ਅਤੇ ਇਸੇ ਤਰਾਂ ਵਿਦੇਸ਼ਾਂ ਵਿੱਚ ਰਾਜੇ ਮੂਹਰੇ ਦੇਵਤਿਆਂ ਦੇ ਹਾਜ਼ਰ ਹੋਣ ਦੀਆਂ ਖਬਰਾਂ ਨੂੰ ਪ੍ਰਚਾਰਨਾ ਹੁੰਦਾ ਸੀ ਕਿ ਦੇਵਤਿਆਂ ਦੁਆਰਾ ਉਸਨੇ (ਰਾਜੇ ਨੇ) ਮੀਰੀ ਦੀ ਸ਼ਕਤੀ ਪ੍ਰਾਪਤ ਕੀਤੀ ਹੈ। ਇੱਕ ਚਲਾਕੀ ਜੋ ਕੌਟਲਿਆ ਨੇ ਹੋਰ ਸੁਝਾਈ, ਉਹ ਸੀ ਦੇਵਤਿਆਂ ਦੀ ਮੂਰਤੀ ਨੂੰ ਭੰਨਣਾ ਅਤੇ ਉਸ ਵਿਚੋਂ ਖੂਨ ਵਗਦਾ ਦਿਖਾਇਆ ਜਾਣਾ। ਰਾਜੇ ਦੇ ਜਸੂਸ ਇਸਨੂੰ ਦੁਸ਼ਮਣ ਦੀ ਹਾਰ ਹੋਣ ਦੇ ਚਿੰਨ ਵਜੋਂ ਪੇਸ਼ ਕਰ ਸਕਦੇ ਸਨ। ਇਸ ਤਰਾਂ ਉਹ ਚਾਹੁੰਦਾ ਸੀ ਕਿ ਚੰਗੀ ਤਰਾਂ ਜਥੇਬੰਦਕ ਮਸ਼ੀਨਰੀ ਦੁਆਰਾ ਕਲਾ ਮਈ ਪ੍ਰਾਪੇਗੰਡੇ ਨਾਲ ਰਾਜਾ ਦੇ ਸਰਬਗਿਆਤਾ ਹੋਣ ਦੇ ਦੈਵੀ ਗੁਣ ਨਾਲ ਲੋਕਾਂ ਨੂੰ ਪ੍ਰਭਾਵਿਤ ਕੀਤਾ ਜਾਵੇ। ਇਸ ਤਰਾਂ ਉਸਦੀ ਆਪਣੀ ਜਨਤਾ ਉਸਦੇ ਹਮਲਾਵਰੀ ਮਨਸ਼ਿਆਂ ਨੂੰ ਤਹਿ ਦਿਲੋਂ ਮਦਦ ਦੇਵੇਗੀ ਅਤੇ ਦੁਸ਼ਮਣ ਦੀ ਲੋਕਾਈ ਨਵੇਂ ਜੇਤੂ ਵੱਲ ਆਪਣੀ ਵਫਾਦਾਰੀ ਜੋੜ ਲਵੇਗੀ।

ਇਹ ਤਾਂ ਸਨ ਪ੍ਰਚੀਨ ਭਾਰਤ ਵਿੱਚ ਰਾਜ ਦਰਬਾਰ ਵਲੋਂ ਅੰਧ ਵਿਸ਼ਵਾਸ਼ਾਂ ਨੂੰ ਚੇਤੰਨ ਤੌਰ ਤੇ ਫੈਲਾਉਣ ਬਾਰੇ ਕੁਝ ਉਦਾਹਰਣਾਂ। ਇੱਕ ਹੋਰ ਪੁਰਾਤਨ ਸਭਿਅਤਾ ਰੋਮ ਵਿੱਚ ਵੀ ਸਟੇਟ ਵਲੋਂ ਅਜਿਹਾ ਕੀਤਾ ਜਾਂਦਾ ਸੀ। ਇਸ ਬਾਰੇ ਕੁਝ ਜਾਣਕਾਰੀ ਇੱਕ ਯੂਨਾਨੀ ਨੀਤੀਵਾਨ ਪੌਲੀਬਾ-



ਈਆਸ ਦੀਆਂ ਰੋਮਨ ਸਮਾਜ ਬਾਰੇ ਕੀਤੀਆਂ ਟਿਪਣੀਆਂ ਤੋਂ ਮਿਲਦੀ ਹੈ ਜਿਸਨੂੰ ਇੱਕ ਬੰਦੀ ਦੇ ਤੌਰ ਤੇ 168 ਈਸਵੀ ਪੂਰਵ ਵਿੱਚ ਰੋਮ ਲਿਆਂਦਾ ਗਿਆ ਸੀ। ਉਹ ਰੋਮਨ ਢੰਗ ਤਰੀਕਿਆਂ ਦਾ ਪ੍ਰਸੰਸਕ ਹੋ ਨਿਬੜਦਾ ਹੈ ਅਤੇ ਆਪਣੇ ਹਮ-ਵਤਨਾਂ (ਯੂਨਾਨੀਆਂ) ਦੀ ਅਜ਼ਾਦ ਸੋਚਣੀ ਦੀ ਹੌਸਲਾ ਅਫਜਾਈ ਕਰਨ ਦੀ ਰੁਚੀ ਬਾਰੇ ਆਪਣੀ ਤਿੱਖੀ ਨਾ ਪਸੰ-ਦਗੀ ਦਾ ਇਜ਼ਹਾਰ ਕਰਦਾ ਹੈ। ਅੰਧ-ਵਿਸ਼ਵਾਸ਼ ਦੀ ਵਰਤੋਂ ਬਾਰੇ ਪੌਲੀਬਾਈਅਸ ਪ੍ਰਸੰਸਾ ਮਈ ਟਿਪਣੀ ਕਰਦਿਆਂ ਲਿਖਦਾ ਹੈ—

"ਮੈਂ ਇਸ ਦਾਅਵੇ ਨੂੰ ਕਹਿਣ ਦੀ ਜੁਅਰਤ ਕਰਾਂਗਾ ਕਿ ਚਾਰੀ ਲੋਕਾਈ ਰੋਮਨ ਮਹਾਨਤਾ ਦੀ ਜਿਸ ਬੁਨਿਆਦ ਨੂੰ ਟਿੱਚ ਕਰਕੇ ਜਾਣਦੀ ਹੈ ਉਹ ਹੈ ਅੰਧ-ਵਿਸ਼ਵਾਸ਼। ਕਲਪਨਾ ਦੀ ਉਡਾਣ ਉਤੇ ਦਹਿਸ਼ਤ ਪਾਉਣ ਲਈ ਇਹ ਤੱਤ ਉਹਨਾਂ ਦੀ ਨਿੱਜੀ ਅਤੇ ਸਮਾਜਿਕ ਜਿੰਦਗੀ ਦੇ ਹਰ ਪੱਖ ਵਿੱਚ ਪੂਰੀ ਕੌਸ਼ਲਤਾ ਨਾਲ ਇਸ ਦਰਜੇ ਤੱਕ ਦਾਖਲ ਕਰ ਦਿੱਤਾ ਗਿਆ ਹੈ ਕਿ ਇਹ ਪਰ ਨਹੀਂ ਤੋਲ ਸਕਦੀ। ਹੋ ਸਕਦਾ ਹੈ ਕਈ ਇਸਨੂੰ ਜਾਣ ਕੇ ਸੁੰਨ ਹੋ ਜਾਣ ਪਰ ਮੇਰਾ ਵਿਚਾਰ ਹੈ ਕਿ ਇਹ ਲੋਕਾਂ ਨੂੰ ਹੱਥ ਹੇਠ ਰੱਖਣ ਲਈ ਕੀਤਾ ਗਿਆ ਉਪਰਾਲਾ ਸੀ। ਹਰ ਰਾਜ ਦੀ ਜਨਤਾ ਭਾਵਾਂ ਡੋਲ, ਅਮੋੜ ਇਛਾਵਾਂ, ਤਰਕਹੀਨ ਗੁੱਸੇ ਅਤੇ ਹਿੰਸਕ ਜੋਸ਼ ਨਾਲ ਭਰੀ ਹੋਈ ਹੁੰਦੀ ਹੈ ਤਾਂ ਫਿਰ ਉਹਨਾਂ ਨੂੰ ਅਦਿੱਖ ਡਰਾਂ ਅਤੇ ਅਜੇਹੇ ਹੋਰ ਝੂਠਾਂ ਫਰੇਬਾਂ ਨਾਲ ਅੰਗੂਠੇ ਹੇਠ ਰਖਿਆ ਜਾਣਾ ਚਾਹੀਦਾ ਹੈ। ਇਹ ਐਵੇਂ ਨਹੀਂ ਸੀ ਕਿ ਪੁਰਾਣੇ ਬੰਦਿਆਂ ਨੇ ਸੋਚੀ ਸਮਝੀ ਚਾਲ ਨਾਲ ਦੇਵਤਿਆਂ ਅਤੇ ਮਰਨ ਉਪਰੰਤ ਜਿੰਦਗੀ ਦੇ ਵਿਚਾਰਾਂ ਨੂੰ ਆਮ ਲੋਕਾਂ ਵਿੱਚ ਪ੍ਰਚਾਰਿਆ। ਬੇਵਕੂਫੀ ਅਤੇ ਬੇ-ਅਕਲੀ ਸਾਡੀ ਹੈ ਜੋ ਅਜਿਹੇ ਵਹਿਮਾਂ ਭਰਮਾਂ ਨੂੰ ਦੂਰ ਕਰਨ ਲਈ ਔਹਲਦੇ ਹਾਂ।"

ਇਸੇ ਵਿਸ਼ੇ ਉਪਰ ਇੱਕ ਭੂਗਲ ਵਿਗਿਆਨੀ ਸਟਾਰਬੋ 30 ਪੂਰਵ ਈਸਵੀ ਬਾਰੇ ਲਿਖਦਿਆਂ ਜ਼ੋਰ ਦਿੰਦਾ ਹੈ—

ਮਿੱਥਾਂ ਨੂੰ ਪ੍ਰਚਲਿਤ ਕਰਨ ਵਿੱਚ ਇਕੱਲੇ ਕਵੀ ਹੀ ਨਹੀਂ ਸਨ ਕਵੀਆਂ ਤੋਂ ਬਹੁਤ ਸਮਾਂ ਪਹਿਲਾਂ ਸ਼ਹਿਰੀ ਲੋਕ ਅਤੇ ਕਾਨੂੰਨਦਾਨ ਉਨ੍ਹਾਂ ਨੂੰ ਇੱਕ ਉਪਯੋਗੀ ਤਰਕੀਬ ਵਜੋਂ ਕਬੂਲ ਕਰ ਚੁੱਕੇ ਸਨ। ਉਹਨ੍ਹਾਂ ਦੀ ਦਲੀਲ ਸੀ ਕਿ ਅਨਪੜ੍ਹ ਅਤੇ ਗੰਵਾਰ ਮਨੁੱਖ ਬੱਚਿਆਂ ਨਾਲੋਂ ਸਿਆਣੇ ਨਹੀਂ ਹੁੰਦੇ ਅਤੇ ਉਨ੍ਹਾਂ ਵਾਂਗ ਹੀ ਕਹਾਣੀਆਂ ਦੇ ਸ਼ੌਕੀਨ ਹੁੰਦੇ ਹਨ। ਜਦੋਂ ਉਹ ਕਥਾਵਾਂ ਅਤੇ ਹੋਰ ਕਲਾਮਈ ਢੰਗਾਂ ਰਾਹੀਂ ਦੈਵੀ ਸਜਾਵਾਂ ਅਤੇ ਧਮਕੀਆਂ ਬਾਰੇ ਸਿਖਦੇ ਹਨ ਤਾਂ ਉਹ ਆਪਣੇ ਭੈੜੇ ਕੰਮਾਂ ਤੋਂ ਵਰਜੇ ਜਾਂਦੇ ਹਨ। ਕੋਈ ਵੀ ਫਿਲਾਸਫਰ ਆਪਣੀ ਸਿਆਸੀ ਪ੍ਰੇਰਨਾ ਨਾਲ ਔਰਤਾਂ ਦੇ ਇਕੱਠ ਜਾਂ ਖਿੰਡੀ ਪੁੰਡੀ ਭੀੜ ਨੂੰ ਪੂਜਾ-ਪਾਠ, ਪਵਿਤਰਤਾ ਅਤੇ ਵਿਸ਼ਵਾਸ਼ ਲਈ ਤਿਆਰ ਨਹੀਂ ਕਰ ਸਕਦਾ ਜਿੰਨਾ ਚਿਰ ਉਹ ਉਹਨਾਂ ਦੇ ਅੰਧ-ਵਿਸ਼ਵਾਸ਼ ਨਾਲ ਮੜਿਕਣਾ ਨਹੀਂ ਸਿੱਖ ਲੈਂਦਾ ਅਤੇ ਇਹ ਮਿਥਾਂ ਅਤੇ ਅਚੰਭਿਆਂ ਬਿਨਾਂ ਨਹੀਂ ਹੋ ਸਕਦਾ। ਇਸੇ ਲਈ ਰਾਜ ਦੇ ਬਾਨੀਆਂ ਨੇ ਭੋਲੇ ਭਾਲੇ ਲੋਕਾਂ ਲਈ ਹਊਏ ਦੇ ਤੌਰ ਤੇ ਇਹਨਾਂ ਚੀਜ਼ਾਂ ਨੂੰ ਮਾਣਤਾ ਦਿੱਤੀ ਹੈ।

ਇਸੇ ਤਰਾਂ ਪ੍ਰਸਿਧ ਪ੍ਰਚੀਨ ਯੂਨਾਨੀ ਦਾਰਸ਼-ਨਿਕ ਪਲੈਟ (ਅਫਲਾਤੂਨ) ਵੀ ਆਪਣੀਆਂ ਲਿਖਤਾਂ ਵਿੱਚ ਪੁਰਾਤਨ ਮਿਸਰ ਵਿੱਚ ਅਜਿਹੇ ਅੰਧ-ਵਿਸ਼ਵਾਸ਼ੀ ਫਰੇਬ ਸਥਾਪਿਤ ਕੀਤੇ ਜਾਣ ਬਾਰੇ ਜਾਣਕਾਰੀ ਦਿੰਦਾ ਹੋਇਆ ਉਹਨਾਂ ਦੀ ਸਮਾਜਿਕ ਉਪਯੋਗਤਾ' ਦੀ ਪ੍ਰਸੰਸਾ ਕਰਦਾ ਹੈ।

ਸੋ ਅਸੀਂ ਦੇਖਦੇ ਹਾਂ ਕਿ ਆਮ ਲੋਕਾਂ ਵਿੱਚ ਪ੍ਰਚੀਨ ਸਮੇਂ ਦੇ ਚੁਸਤ/ਨੀਤੀਵਾਨਾਂ ਨੇ ਜਾਣ ਬੁਝ ਕੇ ਤਰਾਂ ਤਰਾਂ ਦੇ ਅੰਧ-ਵਿਸ਼ਵਾਸ਼ਾ ਨੂੰ ਪ੍ਰਚਾਰਿਆ। ਉਹ ਖੁਦ ਇਹਨਾਂ ਦੇ ਥਥ ਬਾਰੇ ਜਾਣੂ ਸਨ ਪਰ ਉਹਨਾਂ ਨੇ ਲੋਕਾਂ ਨੂੰ ਦਬਾ ਕੇ ਰੱਖਣ ਵਿੱਚ ਅੰਧ-ਵਿਸ਼ਵਾਸ਼ਾਂ ਦੀ ਅਹਿਮੀਅਤ ਨੂੰ ਪਛਾਣ ਲਿਆ ਸੀ ਅਤੇ ਇਸਦੀ ਸਖਤੀ ਨਾਲ ਵਰਤੋਂ ਕਰਦੇ ਸਨ। ਇਸੇ ਕਰਕੇ ਉਹ ਪੂਜਣ ਯੋਗ ਬਣਾਏ ਭਰਮਾਂ ਬਾਰੇ ਸਵਾ-ਲੀਆ ਚਿੰਨ ਲਾਉਣ ਵਾਲੀ ਕਿਸੇ ਵੀ ਰੁਚੀ ਨੂੰ ਇਜਾਜ਼ਤ ਦੇਣ ਦੀ 'ਬੇਵਕੂਫੀ' ਨਹੀਂ ਸਨ ਕਰ ਸਕਦੇ, ਜੋ ਅਧਿਕਾਰ ਪ੍ਰਾਪਤ ਘੱਟ-ਗਿਣਤੀ ਨੂੰ ਸੁਰਖਿਆ ਦੇਣ ਵਾਲੇ ਭਰਮ ਹੋਣ ਜਿਵੇਂ ਦੇਵੀ-ਦੇਵਤੇ ਅਤੇ ਮੌਤ ਬਾਅਦ ਜਿੰਦਗੀ ਆਦਿ।

ਪੇਸ਼ਕਸ਼— ਏ. ਗੌਂਦਾਰਾ

# ਧਰਮ ਅਤੇ ਫੌਜ

ਧਰਮ ਦੀ ਰਾਜਨੀਤੀ ਵਿੱਚ ਦਖਲ ਅੰਦਾਜੀ ਦੇ ਸਿੱਟੇ ਅਸੀਂ ਵੇਖ ਅਤੇ ਭੋਗ ਰਹੇ ਹਾਂ। ਜਿਥੇ ਇੱਕ ਪਾਸੇ ਸਾਰੇ ਚੇਤੰਨ ਬੁਧੀਜੀਵੀਆਂ ਵਲੋਂ ਧਰਮ ਨੂੰ ਰਾਜਨੀਤੀ ਅਤੇ ਜਿੰਦਗੀ ਦੇ ਹੋਰ ਖੇਤਰਾਂ ਨਾਲੋਂ ਵਖਰਾ ਕਰਨ ਅਤੇ ਇੱਕ ਨਿੱਜੀ ਮਸਲੇ ਦੇ ਤੌਰ ਤੇ ਸੀਮਿਤ ਕਰਨ ਦੀ ਮੰਗ ਉਠਾਈ ਜਾ ਰਹੀ ਹੈ ਉਥੇ ਉਲਟਾ ਸਰਕਾਰ ਵਲੋਂ ਧਰਮ ਦਾ ਹੋਰ ਖੇਤਰਾਂ ਵਿੱਚ ਵੀ ਜਾਣ ਬੁਝ ਕੇ ਮਹੱਤਵ ਵਧਾਇਆ ਜਾ ਰਿਹਾ ਹੈ ਅਤੇ ਫਿਰਕੂ ਪਾੜੇ ਪਾਉਣ ਦੇ ਅਧਾਰਾਂ ਨੂੰ ਬਲ ਬਖਸ਼ਿਆ ਜਾ ਰਿਹਾ ਹੈ। ਹੁਣ ਇੱਕ ਨਵੇਂ ਫੈਸਲੇ ਰਾਹੀਂ ਫੌਜ ਵਿੱਚ ਧਾਰਮਿਕ ਸਿੱਖਿਆ ਦਾ ਮਹੱਤਵ ਕਿਸ ਤਰਾਂ ਵਧਾਇਆ ਜਾ ਰਿਹਾ ਹੈ ਇਸਦਾ ਨੋਟਿਸ 26 ਜੁਲਾਈ ਦੇ 'ਪੰਜਾਬੀ ਟ੍ਰਿਬਿਊਨ' ਦੀ ਸੰਪਾਦਕੀ ਵਿੱਚ ਠੀਕ ਲਿਆ ਗਿਆ ਹੈ ਜੋ ਅਸੀਂ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ।

— ਸੰਪਾਦਕ —

ਭਾਰਤੀ ਫੌਜ ਦੇ ਉਚ ਅਧਿਕਾਰੀਆਂ ਨੇ ਫੌਜ ਦੀਆਂ ਵੱਖ ਵੱਖ ਟੁਕੜੀਆਂ ਵਿਚ ਧਾਰਮਿਕ ਸਿੱਖਿਆ ਦੇਣ ਵਾਲੇ ਪੁਜਾਰੀਆਂ ਤੇ ਗ੍ਰੰਥੀਆਂ ਨੂੰ ਤਰੱਕੀ ਦੇਣ ਦਾ ਫੈਸਲਾ ਕਰ ਲਿਆ ਹੈ। ਪਹਿਲਾਂ ਉਨ੍ਹਾਂ ਨੂੰ ਨਾਇਬ ਸੂਬਦਾਰ ਦਾ ਰੈਂਕ ਦਿੱਤਾ ਜਾਂਦਾ ਰਿਹਾ ਹੈ ਜਦੋਂ ਕਿ ਨਵੀਂ ਨੀਤੀ ਅਨੁਸਾਰ ਉਨ੍ਹਾਂ ਨੂੰ ਕਮਿਸ਼ਨਡ ਅਫਸਰ ਭਾਵ ਲੈਫਟੀਨੈਂਟ ਦਾ ਰੈਂਕ ਪ੍ਰਦਾਨ ਕੀਤਾ ਜਾਵੇਗਾ। ਅਜਿਹਾ ਕਰਨ ਪਿੱਛੇ ਭਾਵਨਾ ਇਹ ਹੈ ਕਿ ਉਨ੍ਹਾਂ ਦੀ ਹੈਸੀਅਤ ਤੇ ਕਾਰਜ ਨੂੰ ਵਧੇਰੇ ਅਸਰਦਾਰ ਬਣਾਇਆ ਜਾਵੇ। ਇਹ ਸੁਝਾਓ ਭਾਰਤੀ ਫੌਜ ਦੇ ਮੁਖੀ ਜਨਰਲ ਕੇ. ਸੁੰਦਰਜੀ ਵਲੋਂ ਆਇਆ ਦੱਸਿਆ ਜਾਂਦਾ ਹੈ ਜਿਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਗ੍ਰੰਥੀ ਤੇ ਪੁਜਾਰੀ ਹੁਣ ਗਿਆਨੀ ਤੇ ਪ੍ਰਭਾਕਰ ਦੀ ਥਾਂ ਆਪੋ ਆਪਣੇ ਵਿਸ਼ਿਆਂ ਵਿਚ ਗ੍ਰੈਜੂਏਟ ਪੱਧਰ ਦੀ ਯੋਗਤਾ ਵਾਲੇ ਹੋਣ। ਫੌਜ ਦੇ ਉਚ ਅਧਿਕਾਰੀ ਮਹਿਸੂਸ ਕਰਦੇ ਹਨ ਕਿ ਗ੍ਰੰਥੀਆਂ ਤੇ ਪੁਜਾਰੀਆਂ ਦਾ ਫੌਜੀਆਂ ਨਾਲ ਬੜਾ ਨੇੜੇ ਦਾ ਸੰਪਰਕ ਹੁੰਦਾ ਹੈ ਅਤੇ ਉਹ ਕਿਸੇ ਵੀ ਸੰਕਟ ਦੀ ਸਥਿਤੀ ਵਿਚ ਅਸਰਦਾਰ ਭੂਮਿਕਾ ਨਿਭਾ ਸਕਦੇ ਹਨ।

ਫੌਜ ਵਿਚ ਗ੍ਰੰਥੀਆਂ ਤੇ ਪੁਜਾਰੀਆਂ ਦੀ ਭਰਤੀ ਅੰਗਰੇਜ਼ਾਂ ਦੇ ਸਮੇਂ ਸ਼ੁਰੂ ਹੋਈ ਜਿਨ੍ਹਾਂ ਦਾ ਮੰਤਵ ਫੌਜੀਆਂ ਨੂੰ ਜਾਤ ਪਾਤ ਅਤੇ ਫਿਰਕੇ ਦੀਆਂ ਲੀਹਾਂ ਉਤੇ ਵੰਡ ਕੇ ਰੱਖਣਾ ਸੀ ਤਾਂ ਜੋ ਉਨ੍ਹਾਂ ਵਿਚ ਕੌਮੀ ਭਾਵਨਾ ਅਤੇ ਏਕਤਾ ਦਾ ਸੰਚਾਰ ਨਾ ਹੋਵੇ। ਉਦੋਂ ਇਨ੍ਹਾਂ ਧਾਰਮਿਕ ਅਧਿਆਪਕਾਂ ਨੂੰ ਕੋਈ ਫੌਜੀ ਰੈਂਕ ਨਹੀਂ ਸੀ ਦਿੱਤਾ ਜਾਂਦਾ। ਇਹ ਪ੍ਰਥਾ 1950ਵਿਆਂ ਦੇ ਸ਼ੁਰੂ ਵਿਚ ਜਾਰੀ ਕੀਤੀ ਗਈ ਜੋ ਹੁਣ ਤਕ ਚਲਦੀ ਆ ਰਹੀ ਹੈ। ਅਕਤੂਬਰ, 1979 ਵਿਚ ਤੀਜੀ ਗੋਰਖਾ ਰਜਮੈਂਟ ਦੀ ਲੇਹ ਨੇੜੇ ਸਥਿਤ ਚੌਥੀ ਬਟਾਲੀਅਨ ਦੇ ਫੌਜੀਆਂ ਨੇ ਇਕ ਸੂਬੇਦਾਰ ਮੇਜਰ ਦੀ ਅਗਵਾਈ ਹੇਠ ਜਾਤ ਪਾਤ ਦੀ ਨਫਰਤ ਅਧੀਨ ਅਫਸਰਾਂ ਨੂੰ ਮਾਰ ਕੁੱਟ ਕੀਤੀ ਸੀ। ਪਰ ਧਾਰਮਿਕ ਅਧਿਆਪਕ ਕੁਝ ਨਹੀਂ ਸੀ ਕਰ ਸਕਿਆ। ਇਸੇ ਤਰ੍ਹਾਂ 1984 ਵਿਚ ਨੀਲਾ ਤਾਰਾ ਕਾਰਵਾਈ ਉਪਰੰਤ ਜਦੋਂ ਨੌਵੀਂ ਸਿੱਖ ਰਜਮੈਂਟ ਦੇ ਦੇ ਫੌਜੀਆਂ ਨੇ ਬੈਰਕਾਂ ਛੱਡਣੀਆਂ ਸ਼ੁਰੂ ਕੀਤੀਆਂ ਤਾਂ ਵੀ ਗ੍ਰੰਥੀ ਕੋਈ ਰੋਲ ਅਦਾ ਨਾ ਕਰ ਸਕੇ ਹਾਲਾਂ ਕਿ ਉਨ੍ਹਾਂ ਵਿਚੋਂ ਕੁਝ ਨੂੰ ਇਸ ਬਾਰੇ ਦੋ ਦਿਨ ਪਹਿਲਾਂ ਹੀ ਪਤਾ ਲੱਗ ਗਿਆ ਸੀ। ਇਕ ਦੋ ਥਾਵਾਂ 'ਤੇ ਇਹ ਵੇਖਣ ਵਿਚ ਆਇਆ ਹੈ ਕਿ ਧਾਰਮਿਕ ਅਧਿਆਪਕਾਂ ਨੇ ਫਿਰਕੂ ਭਾਵਨਾਵਾਂ ਨੂੰ ਹੋਰ ਜਿਆਦਾ ਉਤੇਜਿਤ ਕਰਨ ਵਿਚ ਹਿੱਸਾ ਪਾਇਆ। ਇਹ ਗੱਲਾਂ ਵੇਖ ਕੇ ਉਚ ਅਧਿਕਾਰੀਆਂ ਦੇ ਇਕ ਹਿੱਸੇ ਵਲੋਂ ਗ੍ਰੰਥੀਆਂ ਤੇ ਪੁਜਾਰੀਆਂ ਦੀਆਂ ਅਸਾਮੀਆਂ ਹਟਾਉਣ ਦਾ ਸੁਝਾਓ ਆਇਆ ਜੋ ਇਹ ਸੋਚ ਕੇ ਲਾਗੂ ਨਾ ਕੀਤਾ ਗਿਆ ਕਿ ਇਸ ਪੜਾਅ ਉਤੇ ਅਜਿਹੀ ਕਾਰਵਾਈ ਦੇ ਗਲਤ ਅਰਥ ਕੱਢ ਜਾ ਸਕਦੇ ਹਨ। ਇਸ ਦੇ ਉਲਟ ਸਗੋਂ ਉਨ੍ਹਾਂ ਨੂੰ ਤਰੱਕੀ ਦੇਣ ਦਾ ਫੈਸਲਾ ਕਰ ਲਿਆ ਗਿਆ ਹੈ।

ਸਾਡੇ ਦੇਸ਼ ਵਿਚ ਆਮ ਬਹਿਸ ਇਹ ਚਲ ਰਹੀ ਹੈ ਕਿ ਧਰਮ ਨੂੰ ਰਾਜਨੀਤੀ ਤੋਂ ਦੂਰ ਰੱਖਿਆ ਜਾਣਾ ਚਾਹੀਦਾ ਹੈ ਕਿਉਂਕਿ ਸਾਡਾ ਦੇਸ਼ ਅਤੇ ਇਸ ਦੀਆਂ ਨੀਤੀਆਂ ਧਰਮ-ਨਿਰਪੱਖ ਹਨ। ਇਸ ਪਿਛੋਕੜ ਵਿਚ ਵੇਖਿਆਂ ਫੌਜ ਵਿਚ ਧਾਰਮਿਕ ਸਿਖਿਆ ਜਾਂ ਧਰਮ ਦਾ ਦਖਲ ਕਿਸੇ ਤਰਾਂ ਵੀ ਉਚਿਤ ਨਹੀਂ ਬਣਦਾ। ਧਰਮ ਨਿਰਪੱਖਤਾ ਦੀ ਨੀਤੀ ਦਾ

ਬਾਕੀ ਸਫ਼ਾ 28 'ਤੇ



ਕਹਾਣੀ

# ਪ੍ਰੇਮੀ ਜਨ ਮਿਲਾਪ

ਬਲਵਿੰਦਰ ਸਿੰਘ ਕਲੇਰ

ਸਵੇਰ ਦੇ ਕੋਈ ਛੇ ਕੁ ਵਜੇ ਸਨ। ਦਰਵਾਜਾ ਖੜਕਣ ਦੀ ਅਵਾਜ਼ ਦੇ ਨਾਲ ਹੀ ਅਖਬਾਰ ਦਰਵਾਜੇ ਦੇ ਉਤੋਂ ਦੀ ਡਿੱਗਿਆ। ਮੈਂ ਅਖਬਾਰ ਚੁੱਕਿਆ, ਛੁੱਟੀ ਦਾ ਦਿਨ ਹੋਣ ਕਰਕੇ ਸਭ ਤੋਂ ਪਹਿਲਾਂ ਅਖਬਾਰ ਪੜ੍ਹਨਾ ਹੀ ਚੰਗਾ ਸਮਝਿਆ ਪੜ੍ਹਦੇ ਪੜ੍ਹਦੇ ਦੀ ਨਜ਼ਰ ਰਾਸ਼ੀਫਲ ਤੇ ਜਾ ਪਈ। ਕਾਹਲੀ ਕਾਹਲੀ ਮੈਂ ਆਪਣੀ ਰਾਸ਼ੀ ਲੱਭੀ ਤੇ ਪੜ੍ਹਨ ਲੱਗਾ। ਲਿਖਿਆ ਸੀ-ਪ੍ਰੇਮੀਜਨ ਮਿਲਾਪ ਹੋਵੇ, ਪੈਸੇ ਦੀ ਘਾਟ ਦੂਰ ਹੋਵੇ ਤੇ ਮਾਨਸਿਕ ਚਿੰਤਾ ਖਤਮ ਹੋਵੇ। ਮੈਂ ਆਪਣੀ ਰਾਸ਼ੀ ਪੜ੍ਹ ਕੇ ਬਹੁਤ ਖੁਸ਼ ਹੋਇਆ ਉਸੇ ਵੇਲੇ ਹੀ ਮੇਰੇ ਹੱਥ ਤੇ ਮਿੱਠੀ-ਮਿੱਠੀ ਖਾਜ ਹੋਈ ਮੈਂ ਸਮਝ ਗਿਆ ਕਿ ਅੱਜ ਤਾਂ ਪੈਸੇ ਜਰੂਰ ਕਿਸੇ ਪਾਸਿਉਂ ਝੜਨਗੇ ਹੀ। ਮੈਂ ਖੁਸ਼ੀ-ਖੁਸ਼ੀ ਆਪਣਾ ਕੰਮ ਖਤਮ ਕੀਤਾ ਤੇ ਨਹਾ-ਧੋਕੇ ਚੱਲ ਪਿਆ ਭਲਵਾਨੀ ਗੇੜਾ ਮਾਰਨ। ਇਧਰ ਉਧਰ ਫਿਰਨ ਤੋਂ ਬਾਅਦ ਜਦ ਕੁਝ ਨਾ ਹੱਥ ਲੱਗਾ ਤਾਂ ਘਰ ਨੂੰ ਮੁੜਨ ਦੀ ਸਕੀਮ ਬਣਾਈ ਸੋਚਣ ਲੱਗਾ ਬਈ ਸ਼ਾਇਦ ਮੁੜਦੇ ਨੂੰ ਹੀ ਕੁਝ ਹਾਸਲ ਹੋ ਜਾਵੇ। ਮੁੜਦਾ ਹੋਇਆ ਜਦੋਂ ਮੈਂ ਇੱਕ ਖੜੀ ਬੱਸ ਦੇ ਕੋਲ ਦੀ ਲੰਘਣ ਲੱਗਾ ਤਾਂ ਇੰਨੇ ਨੂੰ ਬੱਸ ਦੇ ਅੱਗੋਂ ਇੱਕ 'ਪ੍ਰੇਮੀਜਨ' ਬਿਨਾਂ ਅੱਗਾ ਪਿੱਛਾ ਦੇਖੇ ਪਟਾਕ ਦੇਣੇ ਮੇਰੇ ਸਕੂਟਰ ਵਿੱਚ ਆ ਵੱਜਾ। ਬੱਸ ਫੇਰ ਕੀ ਸੀ ਯਾਰ ਹੋਰੀਂ ਤਾਂ ਜਾ ਪਏ ਸੜਕੋਂ ਪਾਰ ਅਤੇ ਪ੍ਰੇਮੀਜਨ ਸਕੂਟਰ ਦੇ ਥੱਲੇ। ਇੰਨੇ ਨੂੰ ਬੱਸ ਕੋਲ ਖੜੇ ਲੋਕਾਂ ਨੇ 'ਪ੍ਰੇਮੀਜਨ' ਜੀ ਨੂੰ ਸਕੂਟਰ ਥਲਿਉਂ ਕਢਿਆ। ਉਹ ਖੂਨੋਂ-ਖੂਨ ਸਨ। ਲੋਕ ਹੱਥੋ ਹੱਥੀ ਪ੍ਰੇਮੀ ਜੀ ਨੂੰ ਚੁੱਕ ਕੇ ਹਸਪਤਾਲ ਵੱਲ ਲੈ ਗਏ।

ਮੈਂ ਬੌਂਦਲ ਗਿਆ ਵਈ ਇਹ ਕੀ ਭਾਣਾ ਵਰਤ ਗਿਆ। ਮੇਰੇ ਦੁਆਲੇ ਵੀ ਲੋਕਾਂ ਦਾ ਇਕੱਠ ਸੀ। ਭੀੜ ਵਿਚ ਕੋਈ ਕੁਝ ਕਹਿ ਰਿਹਾ ਸੀ ਤੇ ਕੋਈ ਕੁਝ। ਮੇਰੇ ਕੰਨਾਂ ਵਿੱਚ ਇੱਕ ਅਵਾਜ਼ ਆਈ, "ਬਈ ਮੈਨੂੰ ਤਾਂ ਦਾਰੂ ਪੀਤੀ ਲਗਦੀ ਆ ਸਕੂਟਰ ਆਲੇ ਦੀ।" ਇਕ ਹੋਰ ਵਿਅਕਤੀ ਕਹਿ ਰਿਹਾ ਸੀ, 'ਆਹ ਜੋ ਮੇਰੇ ਪੈਰ ਵਿੱਚ ਕੱਚ ਚੁਭਿਆ ਇਹ ਸਕੂਟਰ ਵਾਲੇ ਦਾ ਅਧੀਆ ਟੁੱਟਿਆ ਹੋਊ।' ਮੈਂ ਲੋਕਾਂ ਨੂੰ ਬਥੇਰਾ ਕਿਹਾ ਬਈ ਨਹੀਂ ਯਾਰੋ ਮੈਨੂੰ ਤਾਂ ਸਵੇਰ ਦੀ ਰੋਟੀ ਵੀ ਨਸੀਬ ਨਹੀਂ ਹੋਈ। ਪਰ ਮੇਰੀ ਕਿਹਨੇ ਸੁਣਨੀ ਸੀ। ਭੀੜ ਵਿਚੋਂ ਹੀ ਇੱਕ ਨੇ ਕਿਹਾ, "ਇਸਦਾ ਮੈਡੀਕਲ ਕਰਵਾਉ।"

ਜਦੋਂ ਡਾਕਟਰ ਕੋਲ ਪਹੁੰਚੇ ਤਾਂ ਉਹ ਕਹਿਣ ਲੱਗਾ "ਦੇਖ ਬਈ ਕਾਕਾ, ਆਪਾਂ ਸਿੱਧੇ ਲਫਜ਼ਾਂ ਵਿੱਚ ਹੀ ਗੱਲ ਮੁਕਾਉਂਦੇ ਹੁੰਦੇ ਆਂ, ਤੂੰ 50 ਕੁ ਰੁਪਈਏ ਏਧਰ ਲਿਆ ਤੇ ਬਾਕੀ ਉਹਨਾਂ ਨਾਲ ਨਬੇੜ ਲਾ। ਨਹੀਂ ਤਾਂ ਕੇਸ ਬੜਾ ਸੀਰੀਅਸ ਆ। ਹੋ ਸਕਦੈ ਪੁਲਸ ਵਿੱਚ ਪਰਚਾ ਹੀ ਕਟਵਾਉਣਾ ਪਵੇ।" ਇਹ ਸੁਣ ਕੇ ਮੈਂ ਤਾਂ ਡੌਰ ਭੌਰ ਜਿਹਾ ਹੋਇਆ ਵੇਖਣ ਲੱਗਾ ਕਿ ਇਹ ਕੀ ਬਣਦਾ ਜਾਂਦਾ ਹੈ। ਮੈਂ ਸੋਚਿਆ ਬਈ ਪੁਲਸ ਕੇਸ ਵਿੱਚ ਤਾਂ ਹੋਰ ਈ ਮਾਂਜੇ ਜਾਵਾਂਗੇ। ਮੈਂ ਜੇਬ ਵਿਚੋਂ ਬਟੂਆ ਕੱਢ ਕੇ ਦੇਖਿਆ ਤਾਂ ਕੁਲ ਡੇਢ ਸੌ ਰੁਪਈਆ ਸੀ। ਉਹਨਾਂ ਵਿਚੋਂ ਪੰਜਾਹਾਂ ਦਾ ਨੋਟ ਤਾਂ ਡਾਕਟਰ ਦੀ ਜੇਬ ਵਿੱਚ ਪਾ ਦਿੱਤਾ ਤੇ ਸੌ ਰੁਪਈਆ ਫੱਟੜ ਪ੍ਰੇਮੀ ਹੋਰਾਂ ਨੂੰ। ਅਤੇ ਘਰ ਵੱਲ ਢਿੱਲਾ ਜਿਹਾ ਮੂੰਹ ਬਣਾਕੇ ਤੁਰ ਪਿਆ। ਜਦੋਂ ਸਕੂਟਰ ਸਟਾਰਟ ਕਰਕੇ ਬੱਤੀ ਜਗਾਈ ਤਾਂ ਬਲੀ ਨਾ। ਬੱਤੀ ਨੂੰ ਹੱਥ ਲਾਇਆ ਤਾਂ ਦੇਖਿਆ ਕਿ ਸਕੂਟਰ ਦਾ ਨਾ ਸ਼ੀਸ਼ਾ ਸੀ ਨਾ ਬਲਬ। ਮੈਂ ਸਮਝ ਗਿਆ ਕਿ ਜਿਸ ਕੱਚ ਨੂੰ ਲੋਕ ਸ਼ਰਾਬ ਦਾ ਅਧੀਆ ਸਮਝ ਰਹੇ ਸਨ ਉਹ ਅਧੀਆ ਨਹੀਂ ਸਕੂਟਰ ਦਾ ਸ਼ੀਸ਼ਾ ਤੇ ਬਲਬ ਸੀ।

ਮੈਂ ਆਪਣੇ ਆਪ ਨਾਲ ਗੱਲਾਂ ਕਰਦਾ ਜਾ ਰਿਹਾ ਸੀ, "ਕਿਉਂ, ਕਿਹੋ ਜਿਹਾ ਰਿਹਾ ਪ੍ਰੇਮੀਜਨ ਮਿਲਾਪ ?"

# 'ਅੱਤਵਾਦੀ' ਬਾਬਿਆਂ ਦੀ ਕਰਾਮਾਤ

ਕੀ 'ਬਾਬੇ' ਅੱਤਵਾਦੀਆਂ ਵਾਲੀਆ ਕਾਰਵਾਈਆਂ ਵੀ ਕਰ ਸਕਦੇ ਹਨ ? ਅਜਿਹੀ ਹੀ ਇੱਕ ਸੱਚੀ ਘਟਨਾ ਹੇਠਾਂ ਦਿੱਤੀ ਜਾ ਰਹੀ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਇਹ 'ਸਿਆਣੇ' ਪੈਸੇ ਦੀ ਖਾਤਰ, ਸਧਾਰਨ ਲੋਕਾਂ ਦੀ ਮਜਬੂਰੀ ਅਤੇ ਦਹਿਸ਼ਤ ਭਰੇ ਮਾਹੌਲ ਦਾ ਕਿੰਝ ਫਾਇਦਾ ਉਠਾਉਂਦੇ ਹਨ।

ਬਰਨਾਲੇ ਤੋਂ ਕੁੱਝ ਦੂਰ ਇੱਕ ਛੋਟਾ ਜਿਹਾ ਪਿੰਡ ਹੈ ਨੰਗਲ। ਇੱਥੇ ਸ਼ਿਗਾਰਾ ਸ਼ਿੰਘ ਨਾਂ ਦਾ ਇੱਕ ਵਿਅਕਤੀ ਰਹਿੰਦਾ ਹੈ। ਉਸ ਦੇ ਪਿਤਾ ਦਾ ਨਾਂ ਸ੍: ਕਰਤਾਰ ਸਿੰਘ ਹੈ। 8 ਮਈ ਨੂੰ ਇਹਨਾਂ ਦੇ ਘਰ ਇੱਕ ਚਿੱਠੀ ਆਈ, ਜੋ ਕਿ 'ਅੱਤਵਾਦੀ ਸੰਗਠਨ' ਵੱਲੋਂ ਲਿਖੀ ਗਈ ਸੀ। ਇਸ ਵਿੱਚ ਲਿਖਿਆ ਗਿਆ ਸੀ ਕਿ 12 ਮਈ ਤੱਕ ਸਾਨੂੰ 2 ਲੱਖ 35 ਹਜ਼ਾਰ ਰੁ: ਦੇ ਦੇਵੋ ਨਹੀਂ ਤਾਂ ਤੁਹਾਡੇ ਸਾਰੇ ਪਰਿਵਾਰ ਨੂੰ ਖਤਮ ਕਰ ਦਿੱਤਾ ਜਾਵੇਗਾ। ਹੱਥ ਦੀ ਲਿਖੀ ਹੋਈ ਇਸ ਚਿੱਠੀ ਨੂੰ ਪੜ੍ਹ ਕੇ ਘਰ ਦੇ ਸਾਰੇ ਜੀਅ ਠਠੰਬਰ ਗਏ। ਉਹਨਾਂ ਡਰਦੇ 2 ਇਸ ਚਿੱਠੀ ਵਾਰੇ ਸੂਚਨਾ ਡੀ. ਐਸ. ਪੀ. ਬਰਨਾਲਾ ਨੂੰ ਦੇ ਦਿੱਤੀ। ਡੀ. ਐਸ. ਪੀ. ਨੇ ਭਰੋਸਾ ਦਿਵਾਇਆ ਕਿ ਘਬਰਾਉਣ ਦੀ ਕੋਈ ਗੱਲ ਨਹੀਂ। ਇਹ ਅੱਤਵਾਦੀਆਂ ਦੀ ਚਿੱਠੀ ਨਹੀਂ ਸਗੋਂ ਇਹ ਕੋਈ ਹੋਰ ਮਾਮਲਾ ਹੈ। ਇਸ ਗੱਲ ਨਾਲ ਘਰਦਿਆਂ ਦੀ ਕੁੱਝ ਤਸੱਲੀ ਹੋਈ। 12 ਤਾਰੀਖ ਸੁੱਖੀ-ਸਾਂਦੀ ਲੰਘ ਗਈ।

18 ਮਈ ਨੂੰ ਦੁਪਹਿਰ ਡੇਢ ਵਜੇ ਦੇ ਕਰੀਬ ਇਹਨਾਂ ਦੇ ਘਰ ਅੱਗੇ ਇੱਕ ਕਾਰ ਆ ਕੇ ਰੁਕੀ। ਇਸ ਵਿਚੋਂ ਇੱਕ ਨੌਜਵਾਨ ਲੜਕੀ ਉੱਤਰੀ, ਜਿਸ ਨੂੰ ,ਬਾਬਾ' ਕਿਹਾ ਜਾਂਦਾ ਸੀ। ਇਸ ਲੜਕੀ ਦਾ ਪਿੰਡ ਮੌੜਾਂ ਸੀ ਤੇ ਇਸ ਪਰਿਵਾਰ ਨਾਲ ਉਸ ਦੀ ਕੋਈ ਦੂਰ ਦੀ ਰਿਸ਼ਤੇਦਾਰ ਵੀ ਸੀ। ਕਾਰ ਦਾ ਡਰਾਈਵਰ ਇੱਕ ਪੜ੍ਹਿਆ ਲਿਖਿਆ ਨੌਜਵਾਨ ਸੀ, ਜੋ ਕਿ ਮੌੜਾਂ ਦਾ ਹੀ ਵਸਨੀਕ ਸੀ। 'ਬਾਬੇ' ਅਖਵਾਉਣ ਵਾਲੀ ਇਸ ਲੜਕੀ ਨੇ ਘਰ ਦੀਆਂ ਔਰਤਾਂ ਨੂੰ ਦੱਸਿਆ ਕਿ ਆਉਣ ਵਾਲੇ ਕੁੱਝ ਦਿਨਾਂ ਵਿੱਚ ਤੁਹਾਡੇ ਪਰਿਵਾਰ ਤੇ ਮੁਸੀਬਤ ਆਉਣ ਵਾਲੀ ਹੈ। ਤੁਹਾਡਾ ਬੜਾ ਭਾਰੀ ਨੁਕਸਾਨ ਹੋਣ ਵਾਲਾ ਹੈ। ਮੈਨੂੰ ਗੁਰੂ ਤੇਗ ਬਹਾਦਰ ਅਤੇ ਕਾਲੀ ਮਾਤਾ ਦਾ ਹੁਕਮ ਹੋਇਆ ਹੈ ਕਿ ਮੈਂ ਤੁਹਾਡਾ ਭਲਾ ਕਰਾਂ ਇਸੇ ਲਈ ਮੈਂ ਚੱਲ ਕੇ ਤੁਹਾਡੇ ਕੋਲ ਆਈ ਹਾਂ। ਘਰ ਦਿਆਂ ਨੇ ਉਸ ਨੂੰ ਬੇਨਤੀ ਕੀਤੀ ਅਤੇ ਕਿਹਾ ਕਿ ਉਹ ਗੱਦੀ ਲਾ ਕੇ ਸਾਰੀ ਗੱਲ ਦੱਸਣ ਅਤੇ ਉਹਨਾਂ ਦਾ ਭਲਾ ਕਰਨ। ਬਾਬਿਆਂ ਨੇ ਗੱਦੀ ਲਾਈ ਅਤੇ ਕਿਹਾ ਕਿ 18-19-20 ਮਈ ਦੇ ਵਿੱਚ 2 ਤੁਹਾਡੇ ਘਰ 16 ਬੰਦੇ ਆਉਣਗੇ ਤੇ ਤੁਹਾਡਾ ਬਹੁਤ ਨੁਕਸਾਨ ਕਰਨਗੇ। ਮੈਨੂੰ ਯੋਗਿਕ ਸ਼ਕਤੀ ਰਾਹੀਂ ਪਤਾ ਲੱਗਾ ਹੈ ਕਿ ਤੁਹਾਡੇ ਕੋਲ ਕੋਈ ਚਿੱਠੀ ਵਗੈਰਾ ਵੀ ਆਈ ਹੈ। ਜੇਕਰ ਤੁਸੀਂ ਕੋਈ ਉਪਾਅ ਕਰਵਾਉਣਾ ਚਾਹੁੰਦੇ ਹੋ ਤਾਂ ਕੱਲ੍ਹ ਨੂੰ ਸਿੰਗਾਰਾ ਅਤੇ ਦਰਬਾਰਾ (ਦੋਨੋਂ ਭਾਈ) ਮੇਰੇ ਕੋਲ ਆ ਜਾਣ। ਇਹ ਕਹਿ ਕੇ ਇੱਕ ਫੋਕੀ ਜਿਹੀ ਦਹਿਸ਼ਤ ਪਾ ਕੇ ਬਾਬੇ ਚਲਦੇ ਬਣੇ।

ਘਰ ਦੀਆਂ ਔਰਤਾਂ ਨੇ ਇਹ ਗੱਲ ਆਪਣੇ ਬੰਦਿਆਂ ਨੂੰ ਦੱਸੀ। ਬੰਦਿਆਂ ਨੇ ਆਪਣੇ ਰਿਸ਼ਤੇਦਾਰਾਂ ਅਤੇ ਨਜ਼ਦੀਕੀਆਂ ਨਾਲ ਇਸ ਬਾਰੇ ਰਾਇ ਕੀਤੀ। ਸਭ ਨੇ ਇਹੋ ਸਿਟਾ ਕੱਢਿਆ ਕਿ ਇਹ ਬਾਬਿਆਂ ਦੀ ਸ਼ਰਾਰਤ ਲੱਗਦੀ ਹੈ। ਇਸ ਲਈ ਸ਼ਿਗਾਰਾ ਅਤੇ ਦਰਬਾਰਾ ਬਾਬਿਆਂ ਕੋਲ ਨਾ ਗਏ।

ਜਦ ਬਾਬਿਆਂ ਨੂੰ ਇਹ ਸਕੀਮ ਸਿਰੇ ਚੜ੍ਹਦੀ ਨਾ ਦਿੱਸੀ ਤਾਂ ਉਹ 20 ਮਈ ਦੀ ਸਵੇਰ ਨੂੰ ਹੀ ਇਹਨਾਂ ਦੇ ਘਰ ਆ ਪਧਾਰੇ। ਕਾਰ ਦਾ ਡਰਾਈਵਰ ਕਾਰ ਨੂੰ ਬਾਬਿਆਂ ਕੋਲ ਛੱਡ ਕੇ ਆਪ ਵਾਪਸ ਚਲਾ ਗਿਆ। ਬਾਬਿਆਂ ਦੀ ਸਾਰਾ ਦਿਨ ਜੋ ਵੀ ਗੱਲਬਾਤ ਪਰਿਵਾਰ ਦੇ ਮੈਂਬਰਾਂ ਨਾਲ ਹੁੰਦੀ ਰਹੀ, ਉਹ ਸਾਰੀ ਟੇਪ ਰਿਕਾਰਡ ਵਿੱਚ ਰਿਕਾਰਡ ਕਰ ਲਈ ਗਈ। (ਇਹ ਕੈਸਟ ਅਜੇ ਵੀ ਮੌਜੂਦ ਹੈ, ਜਿਸ ਤੋਂ ਬਾਬਿਆਂ ਦੇ ਖੁਦ ਅੱਤਵਾਦੀ ਹੋਣ ਦਾ ਪਤਾ ਲੱਗਦਾ ਹੈ) ਬਾਬੇ ਆਮ ਤੌਰ ਤੇ ਹਫਤੇ ਬਾਅਦ ਹਰ ਵੀਰਵਾਰ ਨੂੰ ਹੀ ਗੱਦੀ ਲਾਉਂਦੇ ਸਨ, ਪਰੰਤੂ 20 ਮਈ ਨੂੰ ਰਾਤ ਤੱਕ 8-9 ਵਾਰ ਗੱਦੀ ਲਾਈ ਗਈ ਅਤੇ ਗੁਰੂ ਤੇਗ ਬਹਾਦਰ ਅਤੇ ਕਾਲੀ ਮਾਈ ਦੇ ਹੁਕਮ ਵਾਰ 2 ਸੁਣਾਏ ਗਏ। ਜਦ ਬਾਬਿਆਂ ਨੇ ਪੈਸੇ ਦਾ ਨੁਕਸਾਨ ਹੋਣ ਦੀ ਗੱਲ ਦੁਹਰਾਈ ਤਾਂ ਘਰ ਦਿਆਂ ਨੇ ਬੇਨਤੀ ਕੀਤੀ ਕਿ ਕਿਸੇ ਉਪਾਅ ਨਾਲ, ਨੁਕਸਾਨ ਹੋਣ ਵਾਲੇ ਪੈਸੇ ਦੀ ਰਕਮ ਘੱਟ ਕਰਵਾ ਦਿਓ। ਬਾਬਿਆਂ ਨੇ ਕਿਹਾ ਕਿ ਆਪਾਂ ਕੋਸ਼ਿਸ਼ ਕਰਾਂਗੇ ਅਤੇ 50000 ਤੋਂ ਵੱਧ ਨੁਕਸਾਨ ਨਹੀਂ ਹੋਣ ਦਿੰਦੇ। ਕਦੇ ਉਹ ਕਹਿੰਦੇ ਕਿ ਆਪਾਂ ਉਂਜ ਹੀ ਸਾਰ ਲਵਾਂਗੇ ਤੇ 50 ਹਜ਼ਾਰ ਰੁਪਏ ਵੀ ਨਹੀਂ ਦਿੰਦੇ। ਕਦੀ ਇਹ ਕਹਿੰਦੇ ਕਿ ਬਾਕੀ ਪੈਸੇ ਫਿਰ ਦੇ ਦੇਵਾਂਗੇ। ਬਾਬੇ ਵਾਰ 2 ਨੋਟਾਂ ਦੇ ਦਰਸ਼ਨ ਕਰਨਾ ਚਾਹੁੰਦੇ ਸਨ, ਇਸ ਲਈ ਰਾਤ ਵੇਲੇ ਉਹਨਾਂ ਨੂੰ ਇੱਕ ਦੋ ਵਾਰ ਨਕਲੀ ਨੋਟਾਂ ਦੀ ਝਲਕ ਦਿਖਾ ਦਿੱਤੀ ਗਈ। ਨੋਟਾਂ ਦੀਆਂ ਗੱਡੀਆਂ (ਥਹੀਆਂ) ਦੇਖ ਕੇ ਬਾਬਿਆਂ ਦਾ ਚਿਹਰਾ ਚਮਕ ਉੱਠਿਆ। ਉਹ ਵਾਰ 2 ਘਰ ਦਿਆਂ ਨੂੰ ਕਹਿ ਰਹੇ ਸਨ ਕਿ ਦੇਖੋ, ਮੈਂ ਤਾਂ ਸਾਰਿਆਂ ਤੋਂ ਚੋਰੀ ਛਿਪੇ ਤੁਹਾਡੇ ਕੋਲ ਆਈ ਹਾਂ। ਮੇਰੇ ਵਾਰੇ ਇਸ ਵੇਲੇ ਕੋਈ ਨਹੀਂ ਜਾਣਦਾ ਕਿ ਮੈਂ ਕਿਥੇ ਹਾਂ। ਇਸ ਲਈ ਤੁਸੀਂ ਸਾਰੇ ਭੀ ਇਸ ਮਾਮਲੇ ਨੂੰ ਗੁਪਤ ਰੱਖਿਓ। ਘਰ ਦਿਆਂ ਨੇ ਆਪਣੀ ਰੱਖਿਆ ਲਈ ਪਿੰਡ ਦੇ ਕੁੱਝ ਲਾਇਸੰਸੀਏ, ਆਲੇ ਦੁਆਲੇ ਦੇ ਕੋਠਿਆਂ ਉੱਪਰ ਤਾਇਨਾਤ ਕੀਤੇ ਹੋਏ ਸਨ। ਬਾਬਿਆਂ ਨੇ ਵਾਰ 2 ਉਹਨਾਂ ਸਾਰਿਆਂ ਨੂੰ ਭੇਜ ਦੇਣ ਲਈ ਕਿਹਾ। ਫਿਰ ਉਹਨਾਂ ਸਮਾਧੀ ਲਾਈ ਅਤੇ 12 ਵਜੇ ਦਾ ਸਮਾਂ ਦਿੱਤਾ। ਫਿਰ ਸਮਾਧੀ ਲਾ ਕੇ ਇੱਕ ਵਜੇ ਦਾ ਸਮਾਂ ਦਿੱਤਾ। ਪਰ ਉੱਥੇ ਕੋਈ ਨਾ ਪਹੁੰਚਿਆ। ਇਸ ਸਮੇਂ ਦੌਰਾਨ ਬਾਬਿਆਂ ਦੀ ਚਾਹ-ਦੁੱਧ ਨਾਲ ਪੂਰੀ ਖਾਤਰ ਕੀਤੀ ਜਾ ਰਹੀ ਸੀ। ਉਹਨਾਂ ਦੇ ਹੱਥ ਪੈਰ ਘੁੱਟੇ ਜਾ ਰਹੇ ਸਨ। ਇਹ ਸਭ ਕੁੱਝ ਦਾ ਮੰਤਵ ਇਹੋ ਸੀ ਕਿ ਬਾਬਿਆਂ ਨੂੰ ਕੋਈ ਸ਼ੱਕ ਨਾ ਪੈ ਜਾਵੇ। ਜਦ 'ਉਹ' ਨਾ ਪਹੁੰਚੇ ਤਾਂ ਬਾਬਿਆਂ ਦਾ ਵੀ ਚਿੱਤ ਘਬਰਾਉਣ ਲੱਗਾ। ਸਮਾਂ ਲੰਘਦਾ ਜਾ ਰਿਹਾ ਸੀ। ਬਾਬੇ ਵਾਰ 2 ਫੁਰਮਾਨ ਜਾਰੀ ਕਰ ਰਹੇ ਸਨ ਕਿ ਜਦੋਂ ਅੱਤਵਾਦੀ ਆਉਣ ਵਾਲੇ ਹੋਏ ਤਾਂ ਬੰਦੇ ਸਾਰੇ ਘਰੋਂ ਬਾਹਰ ਚਲੇ ਜਾਣ, ਕੇਵਲ ਔਰਤਾਂ ਹੀ ਘਰੇ ਰਹਿਣ। ਬਾਬਿਆਂ ਨੂੰ ਇਹ ਸਮਝਾ ਦਿੱਤਾ ਗਿਆ ਸੀ ਕਿ ਸ਼ਿਗਾਰੇ ਹੋਰਾਂ ਦੀ ਭੂਆ ਅੱਤਵਾਦੀਆਂ ਨੂੰ ਨੋਟ ਫੜਾਵੇਗੀ। ਜਦ ਇੱਕ ਵਜੇ ਤੱਕ ਬਾਬਿਆਂ ਨੇ ਨੋਟ ਆਪਣੇ ਹੱਥ 'ਚ ਲੈਣ ਦੀ ਜਿੱਦ ਜਾਰੀ ਰੱਖੀ ਤਾਂ ਭੂਆ ਨੇ ਬਾਬਿਆਂ ਨੂੰ ਕਾਫੀ ਝਾੜਾਂ ਪਾਈਆਂ ਗਰਮਾ-ਗਰਮੀ ਹੋ ਗਈ। ਬਾਬਿਆਂ ਨੇ ਫੇਰ ਚੌਂਕੀ ਲਾਈ ਤੇ ਕਿਹਾ ਕਿ ਮੈਂ ਕਾਲੀ ਮਾਤਾ ਦੀ ਭੈਣ ਹਾਂ। ਮੈਨੂੰ ਤੁਹਾਡਾ ਭਲਾ ਕਰਨ ਲਈ ਭੇਜਿਆ ਗਿਆ ਹੈ। ਮਾਈ ਜ਼ਰੂਰ ਤੁਹਾਡੀ ਰੱਖਿਆ ਕਰੇਗੀ।

ਅਜਿਹੀਆਂ ਗੱਲਾਂ ਬਾਤਾਂ ਹੁੰਦੀਆਂ ਰਹੀਆਂ। 4 ਵੱਜ ਕੇ 10 ਮਿੰਟ ਹੋ ਗਏ। ਪਿੰਡ ਵਿੱਚ ਇੱਕ ਸੀਟੀ ਜਿਹੀ ਵੱਜੀ ਤੇ ਬਾਬਿਆਂ ਵੱਲੋਂ ਨੋਟ ਫੜਨ ਦੀ ਜ਼ਿੱਦ ਕਾਹਲ ਵਿੱਚ ਬਦਲ ਗਈ। ਪਰ ਨੋਟ ਉਹਨਾਂ ਦੇ ਪੱਲੇ ਨਾ ਪੈ ਸਕੇ। 4-20 ਵਜੇ ਦੇ ਕਰੀਬ ਦੋ ਨੌਜਵਾਨ ਇੱਕ ਸਕੂਟਰ ਤੇ ਆਏ।, ਇਹਨਾਂ ਵਿਚੋਂ ਇੱਕ ਉਹੀ ਕਾਰ ਡਰਾਈਵਰ ਸੀ। ਜਿਉਂ ਹੀ ਉਹਨਾਂ ਨੇ ਘਰ ਦਾ ਦਰਵਾਜ਼ਾ ਖੜਕਾਇਆ ਤਾਂ ਲੋਕਾਂ ਨੂੰ ਸ਼ੱਕ ਪੈ ਗਿਆ। ਲਾਇਸੰਸੀਆਂ ਨੇ ਫਾਇਰ ਕਰਨੇ ਸ਼ੁਰੂ ਕਰ ਦਿੱਤੇ। 'ਅੱਤਵਾਦੀਆਂ' ਨੇ ਵੀ ਜਵਾਬੀ ਫਾਇਰ ਕੀਤੇ। ਖਤਰਾ ਦੇਖ ਕੇ ਇੱਕ ਜਣਾ ਭੱਜ ਨਿੱਕਲਿਆ ਪਰ ਦੂਜਾ ਲੋਕਾਂ ਦੇ ਕਾਬੂ ਆ ਗਿਆ। ਬਾਬੇ ਇਹ ਸਭ ਕੁੱਝ ਦੇਖ ਕੇ ਭੌਰ ਭੌਰ ਹੋ ਗਏ। ਪਿੰਡ ਦੇ ਲੋਕਾਂ ਵੱਲੋਂ ਉਸ 'ਅੱਤਵਾਦੀ' ਅਤੇ ਬਾਬਿਆਂ ਦਾ ਰੱਜ ਕੇ ਕੁਟਾਪਾ ਕੀਤਾ ਗਿਆ। ਇੰਨੇ ਨੂੰ ਪੁਲਿਸ ਵਾਲੇ, ਜੋ ਕਿ ਨੇੜੇ ਹੀ ਕਿਸੇ ਦੇ ਘਰੇ ਸੁੱਤੇ ਪਏ ਸਨ, ਉਸ ਥਾਂ ਆ ਧਮਕੇ ਤੇ ਬਾਬਿਆਂ ਨੂੰ ਹੋਰ ਕੁੱਟ ਤੋਂ ਬਚਾ ਲਿਆ। ਲੋਕਾਂ ਦੀ ਗਿੱਦੜ-ਕੁੱਟ ਤੇ ਘਰ ਦਿਆਂ ਦੀ ਚੇਤਨਤਾ ਨੇ ਬਾਬਿਆਂ ਨੂੰ ਇਹ ਕਹਿਣ ਤੇ ਮਜਬੂਰ ਕਰ ਦਿੱਤਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ ਤੇ ਇਹ ਸਾਰਾ ਢਕਵੰਜ ਅਸੀਂ ਹੀ ਰਚਾਇਆ ਸੀ ਕਿਉਂਕਿ ਸਾਨੂੰ ਮੰਦਿਰ ਦੀ ਉਸਾਰੀ ਖਾਤਰ ਮਾਇਆ ਚਾਹੀਦੀ ਸੀ।

ਉਪਰੋਕਤ 'ਬਾਬੇ' ਭਾਵੇਂ ਆਪਣੀ ਮੂਰਖਤਾ ਕਾਰਨ ਇਸ ਕੇਸ ਵਿੱਚ ਫਸ ਗਏ ਪਰ ਪਿਛਲੇ 8-9 ਸਾਲਾਂ ਦੇ ਸਮੇਂ ਵਿੱਚ ਇਹਨਾਂ ਨੇ ਬਰਨਾਲੇ ਦੇ ਇਲਾਕੇ ਵਿੱਚ ਅਨੇਕਾਂ ਭੋਲੇ ਭਾਲੇ ਲੋਕਾਂ ਦੀ ਲੁੱਟ ਕੀਤੀ ਹੈ। ਨੰਗਲ ਵਾਲੇ ਉਪਰੋਕਤ ਪਰਿਵਾਰ ਦੀ ਇੱਕ ਲੜਕੀ ਦਾ ਇਲਾਜ ਕਰਨ ਦੇ ਬਹਾਨੇ ਬਾਬਿਆਂ ਨੇ ਪਹਿਲਾਂ ਵੀ ਉਹਨਾਂ ਤੋਂ ਲਗਭਗ 15000 ਰੁਪਏ ਲਏ ਹਨ। ਉਸ ਲੜਕੀ ਨੂੰ ਕਸਰ ਹੁੰਦੀ ਸੀ। ਇੰਝ ਲੋਕਾਂ ਨੇ ਆਪਣੀ ਸੂਝ ਬੂਝ ਸਦਕਾ ਬਾਬਿਆਂ ਦੀ ਸਾਜਿਸ਼ ਦਾ ਪਰਦਾ ਫਾਸ਼ ਕਰਕੇ ਉਹਨਾਂ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ।

**ਬਾਬਿਆਂ ਦਾ ਪਿਛੋਕੜ :**

ਬਾਬਿਆ ਦੇ ਨਾਂ ਨਾਲ ਜਾਣੀ ਜਾਂਦੀ ਇਸ ਲੜਕੀ ਦਾ ਨਾਂ ਗੁਰਮੇਲ ਕੋਰ ਹੈ। ਇਹ ਲਗਭਗ 26 ਸਾਲ ਉਮਰ ਦੀ ਸੁਹਣੀ ਸੁਨੱਖੀ ਨੌਜਵਾਨ ਲੜਕੀ ਹੈ, ਜੋ ਕਿ ਪਿਛਲੇ ਅੱਠ ਸਾਲਾਂ ਤੋਂ ਆਪਣੇ ਇਸ 'ਕਾਰੋਬਾਰ' ਨੂੰ ਬੜੀ ਕਾਮ-ਯਾਬੀ ਨਾਲ ਚਲਾਉਂਦੀ ਆ ਰਹੀ ਹੈ। ਇਸ ਦਾ ਕੰਮ ਗਰੀਬ ਤੇ ਸਧਾਰਨ ਲੋਕਾਂ ਨੂੰ 'ਪੁੱਛਾਂ ਆਦਿ ਦੇ ਚੱਕਰ ਵਿੱਚ ਪਾ ਕੇ ਉਹਨਾਂ ਦੀ ਲੁੱਟ ਕਰਨਾ ਹੈ। ਦੂਜੇ ਪਾਸੇ ਰੱਜਦੇ-ਪੁੱਜਦੇ ਘਰਾਂ ਦੇ ਕਈ ਮੁੰਡਿਆਂ ਨਾਲ ਵੱਧ ਨੇੜਤਾ ਕਾਇਮ ਕਰਕੇ ਕਿੰਨੇ ਹੀ ਲੋਕਾਂ ਨੂੰ ਆਪਣੀ ਸਾਜਿਸ਼ ਦਾ ਸ਼ਿਕਾਰ ਬਣਾਉਂਦੀ ਰਹੀ ਹੈ। ਇਹ ਇੱਕ ਸਧਾਰਨ ਜਿਹੇ ਕਿਸਾਨ ਪਰਿਵਾਰ ਦੀ ਲੜਕੀ ਹੈ। ਪਰੰਤੂ ਅੱਜ ਲੱਖਾਂ ਰੁਪਏ ਦੀ ਜਾਇਦਾਦ ਦੀ ਮਾਲਕ ਹੈ। ਇਸ ਦੀ ਮਲਕੀਅਤ ਵਿੱਚ ਦੋ ਫੀਏਟ ਕਾਰਾਂ ਵੀ ਆਉਂਦੀਆਂ ਹਨ, ਜਿਹਨਾਂ ਵਿੱਚੋਂ ਇੱਕ ਕਾਰ ਇਹ ਵੇਚ ਚੁੱਕੀ ਹੈ। ਇਸ ਨੇ ਆਪਣੀ ਨਿੱਜੀ ਜਮੀਨ ਖਰੀਦ ਕੇ 'ਕਾਰੋਬਾਰ ਦਾ ਅੱਡਾ' ਬਣਾਇਆ ਹੋਇਆ ਹੈ। ਬਰਨਾਲਾ ਇਲਾਕੇ ਦੇ ਚੰਗੇ 2 ਟਰਾਂਸਪੋਰਟਰਾਂ ਨਾਲ ਇਸ ਦੀ ਸਾਂਝ ਹੈ, ਜਿਹਨਾਂ ਨੇ ਉਪਰੋਕਤ ਕੇਸ ਵਿੱਚੋਂ ਛੁਡਾਉਣ ਲਈ ਇਸ ਦੀ ਮੱਦਦ ਕੀਤੀ ਹੈ।

ਤਰਕਸ਼ੀਲ ਸੋਸਾਇਟੀ ਦੇ ਕੁਝ ਮੈਂਬਰ ਜਦ ਇਸ ਨੂੰ ਮਿਲਣ ਗਏ ਤਾਂ ਇਸ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ। ਇਸ ਤੇ ਮੈਂਬਰਾਂ ਨੇ ਪਿੰਡ ਦੇ ਲੋਕਾਂ ਤੋਂ ਉਸ ਵਾਰੇ ਪੁੱਛ ਗਿੱਛ ਕੀਤੀ ਤਾਂ ਪਤਾ ਲੱਗਿਆ ਕਿ ਸ਼ੁਰੂ ਵਿੱਚ ਬਾਬਿਆਂ ਨੇ ਆਪਣੇ ਘਰ ਵਿੱਚ ਹੀ ਹਜਰਾਇਤ ਕੱਢਣ ਦਾ ਕੰਮ ਅਰੰਭ ਕੀਤਾ ਸੀ। ਘਰ ਵਾਲੇ ਵੀ ਇਸ ਨਾਲ ਸਹਿਮਤ ਸਨ। ਉਸ ਸਮੇਂ 'ਬਾਬਿਆਂ' ਦੀ ਉਮਰ ਸਿਰਫ 16 ਸਾਲ ਦੀ ਸੀ। ਉਸ ਸਮੇਂ ਇਹ ਪ੍ਰਚਾਰ ਵੀ ਕੀਤਾ ਗਿਆ ਸੀ ਕਿ ਉਸ ਨੇ ਬਾਲਿਆਂ ਵਾਲੀ ਪਿੰਡ ਦੇ ਕਿਸੇ ਸਾਧ ਕੋਲੋਂ 'ਕਾਲਾ ਇਲਮ' ਹਾਸਲ ਕੀਤਾ ਹੋਇਆ ਹੈ। ਇਲਾਕੇ ਵਿੱਚ ਇਸ ਦੀ ਚਰਚਾ ਹੋਣ ਲੱਗੀ। ਦੇਖਾ-ਦੇਖੀ ਕਿੰਨੇ ਹੀ ਲੋਕ ਪੁਛ ਲੈਣ ਲਈ ਆਉਣ ਲੱਗੇ। ਦੁੱਧ ਦੀਆਂ ਗੜਵੀਆਂ, ਪੈਸੇ ਅਤੇ ਹੋਰ ਚੜ੍ਹਾਵਿਆਂ ਦਾ ਕੋਈ ਟਿਕਾਣਾ ਨਾ ਰਿਹਾ। ਇਹਨਾਂ ਦਾ ਪਿੰਡ ਕੋਠੇ ਮੌੜਾਂ ਹੈ (ਜਿਸ ਨੂੰ ਝਾਲ ਵਾਲੇ ਕੋਠੇ ਵੀ ਕਿਹਾ ਜਾਂਦਾ ਹੈ)। ਬਾਬਿਆਂ ਨੇ ਆਪਣਾ ਇਹ ਧੰਦਾ ਜੰਮਦਾ ਦੇਖ ਕੇ ਆਪਣਾ ਨਿੱਕ-ਸੁੱਕ ਚੁੱਕਿਆ ਅਤੇ ਪਿੰਡ ਦੇ ਗੁਰਦੁਆਰੇ ਆ ਡੇਰਾ ਲਾਇਆ ਪੁੱਛਾਂ ਦੇਣ ਲਈ ਐਤਵਾਰ ਦਾ ਦਿਨ ਰੱਖਿਆ ਗਿਆ। ਲੋਕ ਦੂਰੋਂ ਦੂਰੋਂ ਆਉਣ ਲੱਗੇ। ਚੰਗੀ ਰੌਣਕ ਰਹਿਣ ਲੱਗੀ। ਗੁਰਦੁਆਰੇ ਦੀ ਆਮਦਨ ਵਿੱਚ ਵੀ ਵਾਧਾ ਹੁੰਦਾ ਗਿਆ। ਬਾਬੇ ਗੁਰਦੁਆਰੇ ਦੇ ਇੱਕ ਚੁਬਾਰੇ ਵਿੱਚ ਰਹਿਣ ਲੱਗੇ। ਥੋੜ੍ਹੀ ਦੇਰ ਬਾਅਦ ਬਾਬਿਆ ਨੇ ਚੁਬਾਰੇ ਵਿੱਚ ਇੱਕ ਹੋਰ ਅੱਡਾ ਵੀ ਕਾਇਮ ਕਰ ਲਿਆ। ਹੈਰਾਨੀ ਦੀ ਗੱਲ ਇਹ ਕਿ ਬਾਬੇ ਦੇ ਅਜਿਹੇ ਸ਼ਰਧਾਲੂਆਂ' ਵਿਚੋਂ ਇੱਕ ਐਮ. ਬੀ. ਬੀ. ਐਸ ਡਾਕਟਰ ਵੀ ਸੀ ਜਿਸ ਦੇ ਕੋਈ ਔਲਾਦ ਨਹੀਂ ਸੀ। ਉਹ ਹਰ ਰੋਜ ਬਾਬਿਆਂ ਦੇ ਚਰਨੀ ਲੱਗਦਾ ਅਤੇ ਉਹਨਾਂ ਦੀ ਚੌਂਕੀ ਭਰਦਾ। ਪਿੰਡ ਦੇ ਬਜ਼ੁਰਗ ਅਤੇ ਹੋਰ ਸਿਆਣੇ ਲੋਕ ਇਸ 'ਅੱਡੇ' ਤੋਂ ਬਹੁਤ ਦੁਖੀ ਸਨ। ਜਦੋਂ ਬਦਨਾਮੀ ਜਿਆਦਾ ਹੀ ਹੋ ਗਈ ਤਾ ਗੁਰਦੁਆਰੇ ਦੀ ਪੰਚਾਇਤ ਕਮੇਟੀ ਨੇ ਉਸ ਨੂੰ ਚਿਤਾਵਨੀ ਦਿੱਤੀ ਕਿ ਉਹ ਗੁਰਦੁਆਰੇ ਵਿਚੋਂ ਇਸ ਅੱਡੇ ਨੂੰ ਫੌਰਨ ਬੰਦ ਕਰ ਦੇਵੇ ਨਹੀਂ ਤਾਂ ਇਥੋਂ ਚਲੀ ਜਾਵੇ। ਬਾਬਿਆਂ ਕੋਲ ਕਿਸੇ ਚੀਜ ਦੀ ਘਾਟ ਨਹੀਂ ਸੀ। ਇਸ ਲਈ ਉਹਨਾਂ ਨੇ ਗੁਰਦੁਆਰੇ ਵਿਚੋਂ ਕੂਚ ਕਰ ਦਿਤਾ। ਉਹਨਾਂ ਨੇ ਆਪਣੀ ਜਮੀਨ ਖਰੀਦ ਲਈ। ਉੱਥੇ ਹੀ ਗੁਰਦੁਆਰਾ ਬਣਾ ਲਿਆ ਅਤੇ ਆਪਣਾ ਕਾਰੋਬਾਰ ਅੱਗੇ ਨਾਲੋਂ ਵਧੀਆ ਜਚਾ ਲਿਆ। ਪਰ ਬਾਬਿਆਂ ਦੀ ਪੈਸੇ ਦੀ ਭੁਖ ਵਧਦੀ ਗਈ। ਚੰਗੀ ਸ਼ੁਹਰਤ ਦੇ ਨਾਲ 2 ਉਹ ਪੈਸੇ ਦੇ ਲੋਭ ਤੋਂ ਵੀ ਮੁਕਤ ਨਹੀਂ ਹੋ ਸਕੇ ਤੇ ਇਥੋਂ ਤੱਕ ਕਿ ਘਿਨਾਉਣੀਆਂ ਕਾਰਵਾ-ਈਆਂ ਤੇ ਉੱਤਰ ਆਏ। ਅੰਤ ਵਿੱਚ ਅਜਿਹਾ 'ਕਾਰਾ' ਕਰ ਬੈਠੇ, ਜੋ ਉਹਨਾਂ ਨੂੰ 'ਸਿਖਰੋਂ' ਭੁੰਜੇ ਸੁੱਟਦਾ ਹੋਇਆ ਅਤੇ ਜਨਤਾ ਦੇ ਪੈਰਾਂ ਹੇਠ ਲਿਤਾੜਦਾ ਹੋਇਆ ਥਾਣੇ ਦੀਆਂ ਕੰਧਾਂ ਤੱਕ ਲੈ ਗਿਆ।

ਅੱਜ ਇਹ ਸਚਾਈ ਹੈ ਕਿ ਬਾਬੇ ਆਪਣੇ ਅਤੇ ਆਪਣੇ 'ਪੈਰੋਕਾਰਾਂ' ਦੇ ਜੋਰ ਸਦਕਾ, ਗੰਭੀਰ ਕੇਸ ਦਰਜ ਹੋਣ ਦੇ ਬਾਵਜੂਦ ਜਮਾਨਤ ਤੇ ਰਿਹਅ ਹੋ ਚੁੱਕੇ ਹਨ। ਇਸ ਗੱਲ ਨੇ ਉਪਰੋਕਤ ਪਰਿਵਾਰ ਦੇ ਮੈਂਬਰਾਂ ਨੂੰ ਕਾਫੀ ਠੇਸ ਪਹੁੰਚਾਈ ਹੈ। ਉਹ ਸਰਕਾਰ ਨੂੰ ਕੋਸ ਰਹੇ ਹਨ ਕਿ ਉਹ ਹਮੇਸ਼ਾ ਚੋਰਾਂ ਅਤੇ ਠੱਗਾਂ ਦਾ ਸਾਥ ਹੀ ਦਿੰਦੀ ਹੈ; ਆਮ ਜਨਤਾ ਦਾ ਨਹੀਂ। ਉਪਰੋਕਤ ਘਟਨਾ ਤੋਂ ਸਾਨੂੰ ਸਾਰਿਆਂ ਨੂੰ ਪ੍ਰੇਰਣਾਂ ਲੈਣੀ ਚਾਹੀਦੀ ਹੈ ਅਤੇ ਅਜਿਹੇ 'ਢੋਂਗੀ ਬਾਬਿਆਂ' ਦਾ ਸ਼ਰੇਆਮ ਵਿਰੋਧ ਕਰਨਾ ਚਾਹੀਦਾ ਹੈ।

—ਵਿਸ਼ੇਸ਼ ਪੱਤਰ ਪ੍ਰੇਰਕ ਵਲੋਂ—



# ਜਦੋਂ ਪ੍ਰੇਤ ਬੋਤਲ ਵਿੱਚ ਬੰਦ ਕੀਤਾ

ਮੁਕੰਦ ਸਿੰਘ ਕਮਲ

ਮੈਂ ਸਟੂਡੀਓ ਤੇ ਬੈਠਾ ਹੋਇਆ ਸੀ। ਅਤੇ ਮੇਰੇ ਕੋਲ ਸਾਡੀ ਸੁਸਾਇਟੀ ਦਾ ਖਜਾਨਚੀ ਪ੍ਰਵੀਨ ਕੁਮਾਰ ਬੈਠਾ ਹੋਇਆ ਸੀ। ਮੈਂ ਉਸ ਨੂੰ ਇੱਕ ਅਖਬਾਰ ਦੀ ਖਬਰ ਪੜ ਕੇ ਸੁਣਾਂ ਰਿਹਾ ਸਾਂ ਕਿ ਅਚਾਨਕ ਮੇਰੇ ਕੰਨਾਂ ਵਿੱਚ ਅਵਾਜ ਪਈ, "ਬਾਈ, 10000 ਇਨਾਮ ਰੱਖਣ ਵਾਲੇ ਭੂਤਾਂ-ਪ੍ਰੇਤਾਂ ਵਾਲੇ ਕਿਹੜੇ ਬਾਈ ਆ..." ਮੈਂ ਤੱਰਬਕਿਆ ਤੇ ਉਪਰ ਦੇਖਿਆ ਕਿ ਮੇਰੇ ਸਾਹਮਣੇ ਇੱਕ ਅੱਧ ਖੜ ਉਮਰ ਦਾ ਆਦਮੀ ਖੜਾ ਸੀ ਜਿਸ ਦਾ ਚਿਹਰਾ ਮੁਰਝਾਇਆ ਹੋਇਆ ਸੀ। ਮੈਂ ਉਸ ਦੇ ਮੂੰਹ ਤੋਂ ਅਨੁਮਾਨ ਲਾ ਲਿਆ ਕਿ ਜਰੂਰ ਇਹ ਆਦਮੀ ਕਿਸੇ ਤਕਲੀਫ ਵਿੱਚ ਹੈ ਅਤੇ ਉਸ ਨੂੰ ਬੈਠਣ ਲਈ ਆਖਿਆ। ਉਸ ਨੂੰ ਆਖਿਆ ਕਿ ਬਾਈ ਮੈਨੂੰ ਸੁਸਾਇਟੀ ਵਾਲਿਆ ਨੂੰ ਮਿਲਾ ਦਿਉ। ਪ੍ਰਵੀਨ ਨੇ ਉਸਨੂੰ ਦੱਸਿਆ ਕਿ ਅਸੀਂ ਦੋਨੋਂ ਹੀ ਸੁਸਾਇਟੀ ਦੇ ਮੈਂਬਰ ਹਾਂ ਦੱਸ ਤੈਨੂੰ ਕੀ ਕੰਮ ਹੈ।

ਉਸਨੇ ਦੱਸਿਆ "ਮੇਰਾ ਨਾਂ ਗੁਰਮੇਲ ਹੈ ਤੇ ਮੇਰਾ ਪਿੰਡ ਗਿੱਲ ਹੈ ਮੈਂ ਅੱਜ ਆਪਣੇ ਘਰ ਬਾਰੇ ਹਜਰਾਇਤ ਕਢਵਾਉਨ ਆਇਆ ਸਾਂ ਕਿ ਮੈਨੂੰ ਤੁਹਾਡੀ ਸੁਸਾਇਟੀ ਬਾਰੇ ਪਤਾ ਲੱਗਾ ਜੋ ਭੂਤਾਂ-ਪ੍ਰੇਤਾਂ ਦਾ ਇਲਾਜ ਕਰਦੀ ਹੈ ਇਸ ਲਈ ਤੁਹਾਡੇ ਕੋਲ ਆਇਆ ਹਾਂ। ਸਾਡੇ ਘਰ ਵਿੱਚ ਬਹੁਤ ਚਿਰ ਤੋਂ ਲੜਾਈ ਝਗੜਾ ਰਹਿੰਦਾ ਸੀ। ਅਸੀਂ ਕਈ ਸਿਆਣਿਆਂ ਤੋਂ ਪੁਛਿਆ ਤੇ ਪਤਾ ਲੱਗਾ ਕਿ ਸਾਡੇ ਘਰ ਵਿੱਚ ਅਤੇ ਮੇਰੇ ਉੱਤੇ ਪ੍ਰੇਤ ਦਾ ਪਹਿਰਾ ਹੈ। ਮੈਨੂੰ ਇਹ ਵੀ ਦੱਸਿਆ ਗਿਆ ਕਿ ਤੇਰੀ ਸੱਸ ਨੇ ਤੈਨੂੰ ਕੁਝ ਖਵਾਇਆ ਹੈ।"

**ਹਜਰਾਇਤ ਕਢਵਾਉਣਾ :** ਉਸਨੇ ਅੱਗੇ ਦਸਿਆ "ਅੱਜ ਤੋਂ ਕੋਈ ਦੋ ਮਹੀਨੇ ਪਹਿਲਾਂ (ਜੁਲਾਈ ਵਿਚ) ਮੇਰੇ ਘਰ ਵਾਲੀ ਨੇ ਬਾਘੇ ਪੁਰਾਣੇ ਤੋਂ ਹਜਰਾਇਤ ਕਢਵਾਈ ਸੀ ਜਿਸ ਵਿੱਚ ਉਸ ਨੇ ਦੱਸਿਆ ਕਿ ਤੇਰੇ ਘਰ ਵਾਲੇ ਨੂੰ ਕਿਸੇ ਨੇ ਕੁਝ ਖਵਾਇਆ ਹੈ ਤੇ ਜੇ ਇਸ ਦਾ ਇਲਾਜ ਕਰਵਾਇਆ ਤਾਂ ਤੁਹਾਡਾ ਬਹੁਤ ਨੁਕਸਾਨ ਹੋਵੇਗਾ ਉਸ ਨੇ ਇਲਾਜ ਦਾ ਸਮਾਨ ਦੱਸ ਦਿਤਾ।

ਘਰ ਵਾਲੀ ਦੇ ਦੱਸਣ ਤੇ ਉਹ ਸਾਰਾ ਸਮਾਨ ਲੈ ਆਇਆ ਜਿਸ ਤੇ ਤਕਰੀਬਨ 100 ਰੁਪਏ ਖਰਚ ਹੋਏ ਪ੍ਰੰਤੂ ਢਾਲਾ ਲਾਹੁਣ ਉਪਰੰਤ ਵੀ ਘਰ ਵਿਚੋਂ ਲੜਾਈ ਨਾ ਘਟੀ ਸਗੋਂ ਅਚਾਨਕ 10 ਦਿਨ ਬਾਅਦ ਮੇਰਾ ਵੱਡਾ ਮੁੰਡਾ ਐਕਸੀਡੈਂਟ ਨਾਲ ਮਰ ਗਿਆ ਤੇ ਮੇਰਾ ਦਿਲ ਪੂਰੀ ਤਰ੍ਹਾਂ ਟੁੱਟ ਗਿਆ ਕਿ ਵਾਕਿਆ ਹੀ ਸਾਡੇ ਘਰ ਵਿੱਚ ਕਿਸੇ ਦਾ ਕੁਝ ਕੀਤਾ ਹੋਇਆ ਹੈ ਤੇ ਵਾਰ 2 ਮੇਰੇ ਦਿਮਾਗ ਵਿੱਚ ਮੇਰੀ ਸੱਸ ਆਉਂਦੀ ਕਿਉਂ ਕਿ ਸਿਆਣੇ ਨੇ ਮੈਨੂੰ ਦੱਸਿਆ ਸੀ। ਘਰ ਵਿੱਚ ਲੜਾਈ ਕਲੇਸ਼ ਹੋਰ ਵੱਧ ਗਿਆ ਇਥੋਂ ਤੱਕ ਕਿ ਮੈਂ ਘਰ ਵਾਲੀ ਨੂੰ ਘਰੋਂ ਜਾਣ ਵਾਸਤੇ ਕਹਿ ਦਿਤਾ ਤੇ ਉਹ ਆਪਣੇ ਪੇਕੇ ਚਲੀ ਗਈ। ਇਨ੍ਹਾ ਕਹਿਣ ਦੇ ਨਾਲ ਹੀ ਉਹ ਆਦਮੀ ਰੋ ਪਿਆ ਤੇ ਕਹਿਣ ਲੱਗਾ ਕਿ "ਮੇਰਾ ਵਸਦਾ-ਰਸਦਾ ਘਰ ਬਰਬਾਦ ਹੋ ਗਿਆ ਮੈਨੂੰ ਸਮਝ ਨਹੀਂ ਆਉਂਦੀ ਕਿ ਮੈਂ ਕੀ ਕਰਾਂ ?" ਤੇ ਉਹ ਰੋਈ ਜਾ ਰਿਹਾ ਸੀ।

**ਸਾਡੇ ਦੁਆਰਾ ਇਲਾਜ :** ਜੋ ਉਸ ਨੇ ਆਪਣੀ ਕਹਾਣੀ ਸੁਣਾਈ ਵਾਕਿਆ ਈ ਦੁਖਦਾਇਕ ਸੀ। ਮੈਂ ਤੇ ਪ੍ਰਵੀਨ ਨੇ ਉਸ ਨੂੰ ਕਾਫੀ ਹੌਂਸਲਾ ਦਿਤਾ ਕਿ ਸਭ ਠੀਕ ਠਾਕ ਹੋ ਜਾਵੇਗਾ ਅਤੇ ਨਾਲ ਹੀ ਉਸ ਨੂੰ ਕਿਹਾ ਕਿ ਤੇਰਾ ਪ੍ਰੇਤ ਤਾਂ ਕੁਝ ਵੀ ਨਹੀਂ ਅਸੀਂ ਤਾਂ ਇਸ ਤੋਂ ਵੱਡੇ-2 ਪ੍ਰੇਤ ਨਹੀਂ ਛੱਡਦੇ।

ਅਸੀਂ ਉਸ ਨੂੰ ਦੱਸਿਆ ਕਿ ਸਾਡੀਆਂ ਸ਼ਰਤਾਂ ਮੰਨੇਗਾ ਤਾਂ ਤੇਰਾ ਇਲਾਜ ਕਰ ਦੇਵਾਂਗੇ। ਉਸ ਨੇ ਕਿਹਾ ਕਿ ਮੈਂ ਤੁਹਾਡੀ ਹਰ ਸ਼ਰਤ ਮੰਨਣ ਲਈ ਤਿਆਰ ਹਾਂ। ਮੈਂ ਉਸ ਨੂੰ ਕਿਹਾ ਕਿ ਸਭ ਤੋਂ ਪਹਿਲੀ ਸ਼ਰਤ ਕਿ ਤੈਨੂੰ ਆਪਣੇ ਘਰ ਵਾਲੀ ਨੂੰ ਲੈ ਕੇ ਆਉਣਾ ਪਊ ਤੇ ਦੂਜਾ ਕਿਸੇ ਸਾਧ ਚੇਲੇ ਕੋਲ ਨਹੀਂ ਜਾਣਾ ਜੇ ਸਾਥੋਂ ਇਲਾਜ ਕਰਵਾਉਣਾ ਹੈ।

ਉਸ ਨੇ ਇਹ ਸ਼ਰਤਾਂ ਵੀ ਮੰਨ ਲਈਆਂ। ਮੈਂ ਉਸ ਨੂੰ ਕਿਹਾ ਕਿ ਤੇਰਾ ਪ੍ਰੇਤ ਅਸੀਂ ਹੁਣੇ ਬੋਤਲ ਵਿੱਚ ਬੰਦ ਕਰ

ਕੇ ਰੱਖ ਲੈਂਦੇ ਹਾਂ ਅਤੇ ਜਦੋਂ ਤੂੰ ਆਪਣੇ ਘਰ ਵਾਲੀ ਨੂੰ ਲੈ ਕੇ ਆਇਆ ਤਾਂ ਪ੍ਰੇਤ ਸਦਾ ਵਾਸਤੇ ਤੇਰੇ ਪਿਛੋਂ ਲਾਹ ਦੇਵਾਂਗੇ।

**ਪ੍ਰੇਤ ਬੋਤਲ ਵਿੱਚ ਬੰਦ ਕਰਨਾ ;** ਪ੍ਰਵੀਨ ਨੇ ਉਸ ਨੂੰ ਇੱਕ ਰੁਪਏ ਦਾ ਸਿੱਕਾ ਦਿਤਾ ਤੇ ਨਾਲ ਇਕ ਖਾਲੀ ਬੋਤਲ ਅਤੇ ਉਸ ਨੂੰ ਸਿੱਕਾ ਬੋਤਲ ਵਿੱਚ ਪਾਉਣ ਲਈ ਕਿਹਾ। ਜਿਸ ਤੇ ਉਸ ਨੇ ਕਿਹਾ ਕਿ ਇਹ ਇਸ ਬੋਤਲ ਵਿੱਚ ਨਹੀਂ ਪੈ ਸਕਦਾ। ਪ੍ਰਵੀਨ ਨੇ ਉਸ ਨੂੰ ਦੱਸਿਆ ਕਿ ਤੇਰਾ ਪ੍ਰੇਤ ਇਸ ਸਿਕੇ ਵਿੱਚ ਢਲ ਕੇ ਬੋਤਲ ਵਿੱਚ ਬੰਦ ਕਰ ਲੈਣਾ ਹੈ।

ਮੈਂ ਉਸ ਤੋਂ ਸਿੱਕਾ ਤੇ ਬੋਤਲ ਲੈ ਲਈ ਅਤੇ ਆਪਣੇ ਟਰਿੱਕ ਦੁਆਰਾ ਸਿੱਕਾ ਬੋਤਲ ਵਿੱਚ ਪਾ ਦਿਤਾ। ਜਿਸ ਤੋਂ ਉਹ ਬਹੁਤ ਹੀ ਹੈਰਾਨ ਹੋਇਆ। ਮੈਂ ਉਸ ਨੂੰ ਦੱਸਿਆ ਕਿ ਹੁਣ ਤੇਰਾ ਪ੍ਰੇਤ ਇਥੇ ਸਾਡੇ ਕੋਲ ਬੰਦ ਰਹੇਗਾ। ਅਗਰ ਜੇਕਰ ਤੂੰ ਸਾਡੀਆਂ ਸਰਤਾਂ ਨਾ ਮੰਨੀਆ ਤਾਂ ਸਾਨੂੰ ਪਤਾ ਲੱਗ ਜਾਵੇਗਾ ਤੇ ਅਸੀ ਫਿਰ ਪ੍ਰੇਤ ਛੱਡ ਦੇਵਾਂਗੇ ਫੇਰ ਤੇਰਾ ਕੋਈ ਇਲਾਜ ਨਹੀਂ ਕਰ ਸਕਦਾ। ਪ੍ਰਵੀਨ ਨੇ ਉਸ ਨੂੰ ਕਿਹਾ ਕਿ ਹੁਣ ਤੋਂ ਬਾਅਦ ਤੇਰਾ ਸਭ ਕੰਮ ਠੀਕ ਹੋਣਗੇ ਕੁਝ ਜਰੂਰੀ ਹਦਾਇਤਾਂ ਦੇ ਕੇ ਉਸ ਨੂੰ ਭੇਜ ਦਿਤਾ।

**ਘਰਵਾਲੀ ਸਮੇਤ ਆਉਣਾ ;** ਸਾਡੀ ਹਦਾਇਤ ਮੁਤਾਬਿਕ ਉਹ ਆਦਮੀ ਫਿਰ ਆਪਣੇ ਘਰ ਵਾਲੀ ਸਮੇਤ ਸਾਡੇ ਕੋਲ ਆਇਆ ਮੈਂ ਤੇ ਪ੍ਰਵੀਨ ਨੇ ਉਸ ਦੀ ਘਰ ਵਾਲੀ ਨੂੰ ਕਈ ਸਵਾਲ ਕੀਤੇ ਜਿਸ ਤੇ ਉਸ ਨੇ ਠੀਕ ਠਾਕ ਜਵਾਬ ਦਿਤਾ। ਜਿਸ ਵਿੱਚ ਉਸ ਨੇ ਸਾਫ 2 ਕਿਹਾ ਕਿ ਸਾਡੇ ਘਰ ਵਿੱਚ ਲੜਾਈ ਦਾ ਕਾਰਣ ਇਸ ਦਾ ਬਿਨ ਨਾਗਾ ਘਰ ਵਿੱਚ ਸ਼ਰਾਬ ਪੀਣਾ ਅਤੇ ਘਰੇ ਕੋਈ ਪੈਸਾ ਨਾ ਦੇਣਾ ਹੈ। ਸਾਡੇ ਘਰ ਵਿੱਚ ਲੜਾਈ ਤਦ ਹੀ ਮੁੱਕ ਸਕਦੀ ਹੈ ਅਗਰ ਇਹ ਸ਼ਰਾਬ ਛੱਡ ਦੇਵੇ।

ਅਸੀਂ ਦੋਨਾਂ ਨੂੰ ਵੱਖੋ ਵੱਖਰੀਆਂ ਹਦਾਇਤਾਂ ਦਿਤੀਆਂ ਤੇ ਪੂਰਾ 2 ਅਮਲ ਕਰਨ ਲਈ ਆਖਿਆ। ਉਹ ਖੁਸ਼ੀ 2 ਘਰ ਚਲੇ ਗਏ। ਕਈ ਦਿਨਾਂ ਬਾਅਦ ਉਹ ਫਿਰ ਸਾਨੂੰ ਮਿਲਣ ਆਇਆ ਤੇ ਦੱਸਿਆ ਕੇ ਸਾਡੇ ਘਰ ਵਿੱਚ ਕਿਸੇ ਕਿਸਮ ਦੀ ਕੋਈ ਲੜਾਈ ਨਹੀਂ ਤੇ ਨਾਂ ਹੀ ਕੋਈ ਮੈਨੂੰ ਤਕਲੀਫ ਹੈ।

ਇਸਤੇ ਅਸੀਂ ਉਸਨੂੰ ਦਸਿਆ ਕਿ ਤੁਹਾਡੇ ਘਰ ਵਿੱਚ ਲੜਾਈ ਝਗੜੇ ਦੀ ਅਸਲ ਜੜ੍ਹ ਤਾਂ ਤੇਰਾ ਸ਼ਰਾਬ ਪੀਣਾ ਸੀ ਜਿਸ ਨਾਲ ਕੁਝ ਹੋਰ ਗੱਲਾਂ ਜੁੜਦੀਆ ਗਈਆਂ। ਭੂਤ-ਪ੍ਰੇਤ ਕੁਝ ਨਹੀਂ ਹੁੰਦੇ ਇਹ ਤਾਂ ਤੇਰਾ ਵਹਿਮ ਹੀ ਸੀ। ਬੋਤਲ ਵਿੱਚ ਸਿੱਕਾ ਪਾਉਣਾ ਹੱਥ ਦੀ ਸਫਾਈ ਦਾ ਇੱਕ ਟ੍ਰਿਕ ਹੈ। ਜੋ ਅਸੀਂ ਤੇਰੇ ਮਨ ਨੂੰ ਤਸੱਲੀ ਦੇਣ ਲਈ ਹੀ ਕੀਤਾ ਸੀ। ਸੋ ਅੱਗੇ ਤੋਂ ਘਰ ਨੂੰ ਠੀਕ ਢੰਗ ਨਾਲ ਚਲਾਉਣ ਦੀ ਲੋੜ ਹੈ ਨਾ ਕਿ ਚੇਲਿਆਂ ਆਦਿ ਮਗਰ ਜਾਣ ਦੀ।

ਉਸਨੇ ਸਾਡੀਆਂ ਗੱਲਾਂ ਨੂੰ ਸਮਝਦੇ ਹੋਏ ਸਹਿਮਤੀ ਪ੍ਰਗਟ ਕੀਤੀ ਅਤੇ ਕੇਸ ਠੀਕ ਕਰਨ ਲਈ ਧੰਨਵਾਦ ਕੀਤਾ।

× × ×

## ਇਸਲਾਮੀ ਸ਼ਰੀਅਤ

ਇਸਲਾਮੀ ਸ਼ਰੀਅਤ ਦੇ ਮੁਤਾਬਕ ਨਿਕਾਹ ਦੇ ਸਮੇਂ ਲੜਕੀ ਦੀ ਮਨਜ਼ੂਰੀ ਜਰੂਰੀ ਹੁੰਦੀ ਹੈ; ਜਦੋਂ ਤੱਕ ਉਹ ਤਿੰਨ ਵਾਰ "ਹਾਂ" ਨਾ ਕਹਿ ਦੇਵੇ, ਉਦੋਂ ਤੱਕ ਨਿਕਾਹ ਨਹੀਂ ਹੁੰਦਾ ਪ੍ਰੰਤੂ ਤਲਾਕ ਦੇ ਸਮੇਂ ਪਤਨੀ ਦੀ ਦੀ ਮਨਜ਼ੂਰੀ ਦੀ ਕੋਈ ਲੋੜ ਨਹੀਂ ਹੁੰਦੀ। ਪਤੀ ਤਿੰਨ ਵਾਰ "ਤਲਾਕ" ਕਹਿ ਕੇ ਉਸ ਨੂੰ ਛੱਡ ਸਕਦਾ ਹੈ। ਤਲਾਕ ਤੋਂ ਬਾਅਦ ਉਹ ਫੋਰਨ ਸ਼ਾਦੀ ਕਰ ਸਕਦਾ ਹੈ ਪਰੰਤੂ ਪਤਨੀ ਤਿੰਨ ਮਹੀਨੇ ਬਾਅਦ ਹੀ ਸ਼ਾਦੀ ਕਰ ਸਕਦੀ ਹੈ। ਤਲਾਕ ਤੋਂ ਬਾਅਦ ਜੇਕਰ ਪਤੀ ਨੂੰ ਆਪਣੀ ਭੁੱਲ ਦਾ ਅਹਿਸਾਸ ਹੋ ਜਾਵੇ ਤਾਂ ਭੀ ਉਹ ਉਸੇ ਪਤਨੀ ਨੂੰ ਨਹੀਂ ਅਪਣਾ ਸਕਦਾ। ਪਹਿਲੇ ਪਤੀ ਨਾਲ ਪਤਨੀ ਦਾ ਨਿਕਾਹ ਤਾਂ ਹੀ ਹੋ ਸਕਦਾ ਹੈ ਜੇਕਰ ਉਹ ਕਿਸੇ ਹੋਰ ਵਿਅਕਤੀ ਨਾਲ ਸ਼ਾਦੀ ਕਰਨ ਤੋਂ ਬਾਅਦ ਤਲਾਕ ਲੈ ਲਵੇ। ਸ਼ਰੀਅਤ ਦੇ ਅਨੁਸਾਰ ਅਜਿਹੀ ਪਤਨੀ ਦਾ ਦੂਸਰੇ ਪਤੀ ਨਾਲ ਘੱਟ ਤੋਂ ਘੱਟ ਇਕ ਰਾਤ ਲਈ ਸੇਜ ਤੇ ਸੌਣਾ ਜਰੂਰੀ ਹੈ।

ਰੈਸ਼ਨਲਿਸਟ ਸੋਸਾਇਟੀ ਪੰਜਾਬ ਦੀ 30-6-87 ਨੂੰ ਹੋਈ ਸੂਬਾ ਕਮੇਟੀ ਵਿੱਚ ਅਹੁਦੇਦਾਰਾਂ ਦੀ ਨਵੀਂ ਚੋਣ ਇਸ ਤਰਾਂ ਹੋਈ।

| | | |
|---|---|---|
| ਪ੍ਰਧਾਨ | — | ਰਾਜਿੰਦਰ ਸਿੰਘ |
| ਮੀਤ ਪ੍ਰਧਾਨ | — | ਡਾ. ਅਜੀਤ ਪਾਲ |
| ਸਕੱਤਰ | — | ਚਰਨਜੀਤ ਖੋਟੇ |
| ਸਹਾਇਕ ਸਕੱਤਰ | — | ਅਮਰਜੀਤ ਸ਼ਾਸ਼ਤਰੀ |
| ਖਜਾਨਚੀ | --- | ਦਲਬੀਰ ਸਿੰਘ |



# ਇੱਟਾ-ਡਲੇ, ਕਪੜੇ ਅਤੇ ਪੈਸੇ ਸੁੱਟਣ ਵਾਲਾ "ਭੂਤ" ਕਾਬੂ

ਪਿਛਲੇ ਦਿਨੀਂ ਇਹ ਗੱਲ ਸਾਰੇ ਇਲਾਕੇ 'ਚ ਫੈਲ ਗਈ ਕਿ ਹਜ਼ਾਰੀ ਲਾਲ ਦੇ ਘਰ ਪਹਿਲਾਂ ਇੱਟਾਂ-ਡਲੇ ਡਿਗਦੇ ਸਨ ਹੁਣ ਨਾਲ ਕਪੜੇ ਅਤੇ ਪੈਸੇ ਵੀ ਡਿਗਣ ਲਗ ਪਏ ਹਨ। ਘਰ ਵਾਲੇ ਅਤੇ ਆਲੇ-ਦੁਆਲੇ ਦੇ ਲੋਕ ਪਹਿਲਾਂ ਤਾਂ ਕਿਸੇ ਸਰਾਰਤੀ ਬੰਦੇ ਦਾ ਕੰਮ ਸਮਝਦੇ ਰਹੇ ਪਰ ਜਦੋਂ ਦੇ ਇੱਟਾਂ-ਡਲਿਆਂ ਦੇ ਨਾਲ ਕਪੜੇ ਅਤੇ ਪੈਸੇ ਵੀ ਡਿੱਗਣ ਲੱਗ ਪਏ ਤਾਂ ਸੋਚਣ ਲੱਗੇ ਕਿ ਇਹ ਤਾਂ ਕਿਸੇ "ਭੂਤ" (ਰੂਹ) ਦਾ ਕੰਮ ਹੈ।

ਜਿਵੇਂ ਹੀ ਘਰਦਿਆਂ ਨੇ ਸਕੂਲ ਮਾਸਟਰਾਂ ਰਾਹੀਂ ਸਾਡੇ ਕੋਲ ਪਹੁੰਚ ਕੀਤੀ ਤਾਂ ਅਸੀਂ ਤੁਰੰਤ ਸੁਸਾਇਟੀ ਵਲੋਂ ਇਕ ਟੀਮ ਬਣਾ ਕੇ ਜਿਸ ਵਿੱਚ ਸ੍ਰੀ ਕੇਵਲ, ਡਾ: ਅਜੀਤ ਪਾਲ, ਡਾ: ਜਗਤਾਰ ਤੇ ਮਿੰਦਾ ਸ਼ਾਮਲ ਸਨ, ਸਕੂਲ ਵਿੱਚ ਹੀ ਪਹੁੰਚ ਗਏ। ਸਾਡੇ ਨਾਲ ਕਈ ਮਾਸਟਰਾਂ ਅਤੇ ਮਾਸਟ-ਰਨੀਆਂ ਨੇ ਸਾਡੇ ਜਾਂਚ-ਪੜਤਾਲ ਦਾ ਕੰਮ-ਢੰਗ ਵੇਖਣ ਲਈ ਸਬੰਧਤ ਘਰ ਜਾਣ ਦੀ ਇੱਛਾ ਪ੍ਰਗਟ ਕੀਤੀ। ਜਿਵੇਂ ਹੀ ਅਸੀਂ ਘਰ ਕੋਲ ਪਹੁੰਚੇ ਬਹੁਤ ਸਾਰੇ ਲੋਕ ਸਾਡੇ ਆਲੇ ਦੁਆਲੇ ਇਕੱਠੇ ਹੋ ਗਏ ਅਤੇ ਵੇਖਣ ਅਤੇ ਜਾਨਣ ਲਈ ਬਹੁਤ ਉਤਾਵਲੇ ਸਨ ਕਿ ਅਸੀਂ ਕਿਵੇਂ ਤ ਕਿਸ "ਭੂਤ" ਨੂੰ ਕਾਬੂ ਕਰਦੇ ਹਾਂ।

ਅਸੀਂ ਸਾਰੇ ਲੋਕਾਂ ਨੂੰ (ਪ੍ਰੀਵਾਰ ਨੂੰ ਛੱਡ ਕੇ) ਘਰੋਂ ਕੁਝ ਚਿਰ ਲਈ ਬਾਹਰ ਜਾਣ ਲਈ ਕਿਹਾ ਤਾਂ ਜੋ ਅਸੀਂ ਸਹਿਜ ਭਾਅ ਨਾਲ ਜਾਂਚ-ਪੜਤਾਲ ਸ਼ੁਰੂ ਕਰ ਸਕੀਏ। ਅਸੀਂ ਸਾਰੇ ਘਰ ਦਾ ਨਿਰੀਖਣ ਕੀਤਾ। ਘਰ ਦੀਆਂ ਕੰਧਾਂ ਆਮ ਨਾਲੋਂ ਬਹੁਤ ਉੱਚੀਆਂ ਸਨ, ਘਰ ਦੇ ਦੋਵੇਂ ਪਾਸੀਂ ਗਲੀਆਂ ਵਗਦੀਆਂ ਸਨ। ਇੰਨੇ ਚਿਰ ਨੂੰ ਸਾਡੇ ਸਾਹਮਣੇ ਬਹੁਤ ਸਾਰੇ ਇੱਟਾਂ ਡਲੇ, ਕਪੜੇ ਅਤੇ ਪੈਸੇ ਲਿਆ ਕੇ ਰੱਖ ਦਿਤੇ ਜਿਨਾਂ ਬਾਰੇ ਦੱਸਿਆ ਕਿ ਭੂਤ ਨੇ ਸਿੱਟੇ ਹਨ। ਅਸੀਂ ਹਰ ਚੀਜ ਦੀ ਬਹੁਤ ਬਾਰੀਕੀ ਨਾਲ ਜਾਂਚ ਪੜਤਾਲ ਕੀਤੀ। ਪ੍ਰੀਵਾਰ ਦੇ ਸਾਰੇ ਮੈਂਬਰਾਂ ਤੋਂ ਵਾਰੀ ਵਾਰੀ ਇਨਾਂ ਚੀਜਾਂ ਦੇ ਡਿੱਗਣ ਬਾਰੇ ਪੁਛ ਪੜਤਾਲ ਕੀਤੀ ਗਈ। ਇਟਾਂ ਡਲੇ ਜਿਹੜੇ ਡਿੱਗੇ ਸਨ ਸਾਰੇ ਕੱਚੇ ਪਿੱਲੇ ਸਨ ਅਤੇ ਕੋਈ ਵੀ ਡਲਾ ਕਿਸੇ ਵੀ ਪਾਸੇ ਤੋਂ ਭੁਰਿਆ ਜਾਂ ਟੁਟਾ ਹੋਇਆ ਨਹੀਂ ਸੀ। ਜਿਵੇਂ ਹੀ ਅਸੀਂ ਇਨਾਂ 5-7 ਡਲੇ ਲੈ ਕੇ ਕੋਠ ਤੇ ਚੜ ਕੇ ਵੇਹੜੇ 'ਚ ਸੁਟ ਕੇ ਵੇਖੇ ਤਾਂ ਸਾਰੇ ਹੀ ਡਲੇ ਕੈਂਕਰ ਕੈਂਕਰ ਹੋ ਗਏ। ਪ੍ਰੀਵਾਰ ਦੇ ਇਕ ਮੈਂਬਰ ਨੇ ਦੱਸਿਆ ਕਿ ਇਕ ਦਿਨ ਜਿਵੇਂ ਹੀ ਵਿਹੜੇ ਚੋਂ ਕੋਈ ਚੀਜ ਚੁਕਣ ਲਈ ਨੀਵਾਂ ਹੋਇਆ ਤਾਂ ਇਕ ਡਲਾ ਪੋਲਾ ਜਿਹਾ ਆ ਕੇ ਉਸਦੇ ਪੈਰ ਤੇ ਵੱਜਾ ਅਤੇ ਪੀੜ ਕੋਈ ਖਾਸ ਨਹੀਂ ਲੱਗੀ।

ਕਪੜਿਆਂ ਦੀ ਜਾਂਚ ਪੜਤਾਲ ਤੋਂ ਪਤਾ ਲੱਗਾ ਕਿ ਇਨਾਂ ਨਾਲ ਦ ਹੋਰ ਵੀ ਬਹੁਤ ਸਾਰ ਕਪੜੇ ਘਰ ਵਿੱਚ ਪਏ ਹਨ। ਬਾਕੀ ਪੈਸਿਆਂ ਬਰੇ, ਅਸੀ ਇਸ ਸਿੱਟੇ ਤੇ ਪਹੁੰਚੇ ਕਿ ਅੱਜ ਜਦੋਂ ਪੈਸੇ ਦੇ ਯੁਗ 'ਚ ਆਮ ਬੰਦਾ ਪੈਸੇ ਪੈਸੇ ਖਾਤਰ ਮਰਦਾ ਫਿਰਦਾ ਹੈ ਤਾਂ ਕੋਈ ਕਿਸੇ ਦੇ ਘਰ ਪੈਸੇ ਲਗਾਤਾਰ ਕਿਵੇਂ ਸੁਟ ਸਕਦਾ ਹੈ ? ਖੈਰ ਅੱਧੇ ਕੁ ਘੰਟੇ ਦੀ ਜਾਂਚ ਪੜਤਾਲ ਤੋਂ ਬਾਦ ਅਸੀਂ "ਜਿਉਂਦਾ ਭੂਤ" ਕਾਬੂ ਕਰ ਲਿਆ ਜਿਵੇ ਹੀ ਅਸੀਂ ਉਸਨੂੰ ਹਿਪਨੋਟਾਈਜ ਕੀਤਾ ਸ ਤੇ ਹਾੜੇ ਕੱਢਣ ਲੱਗ ਪਿਆ ਕਿ ਮੇਰਾ ਨਾਂ ਨਾ ਕਿਸੇ ਨੂੰ ਨਾ ਦੱਸੀਓ, ਮੈਂ ਕੰਨਾਂ ਨੂੰ ਹੱਥ ਲਾਉਂਦਾ ਹਾਂ ਕਿ, ਅੱਗੇ ਤੋਂ ਇਸ ਤਰਾਂ ਦੀ ਕੋਈ ਵੀ ਵਾਰਦਾਤ ਨਹੀਂ ਕਰਾਂਗਾ।" ਸਾਨੂੰ ਉਸ ਤੇ ਪੂਰਾ ਵਿਸ਼ਵਾਸ਼ ਹੋ ਜਾਣ ਤੇ ਅਸੀਂ ਉਸ ਨਾਲ ਵਾਅਦਾ ਕਰ ਲਿਆ ਕਿ ਉਹ ਅੱਗੇ ਤੋਂ ਇਸ ਤਰਾਂ ਦੀ ਕੋਈ ਵਾਰਦਾਤ ਨਾ ਕਰੇ ਅਤੇ ਅਸੀਂ ਉਸਦਾ ਨਾਂ ਕਿਸੇ ਨੂੰ ਵੀ ਨਹੀਂ ਦੱਸਾਂਗੇ।

ਅਸੀਂ ਹਾਜਰ ਲੋਕਾਂ ਨੂੰ ਇਕੱਠੇ ਕਰ ਕੇ ਦੱਸਿਆ ਕਿ ਭੂਤਾਂ ਬਾਰੇ ਇਸ ਕਿਸਮ ਦਾ ਵਰਤਾਰਾ, ਇਕੱਲਾ ਸਾਡੇ ਦੇਸ਼ ਵਿਚ ਹੀ ਨਹੀਂ ਬਲਕਿ ਦੁਨੀਆਂ ਦੇ ਹੋਰ ਦੇਸਾਂ ਵਿਚ ਵੀ ਜਿਥੇ ਕਿ ਮੁਠੀ ਭਰ ਲੋਕਾਂ ਕੋਲ ਬ ਥਾਹ ਪੈਸੇ ਇਕੱਠੇ ਹੋ ਗਏ ਹਨ ਅਤੇ ਆਮ ਲੋਕ ਜਿਨਾ ਨੂੰ ਦੋ ਡੰਗ ਦੀ ਰੋਟੀ ਵੀ ਨਹੀਂ ਮਿਲਦੀ, ਪਏ ਇਸ ਪਾੜੇ ਕਾਰਨ ਵਾਪਰਦਾ ਹੈ। ਅਥੇ ਇਹ ਆਮ ਵਿਸਵਾਸ ਕੀਤਾ ਜਾਂਦਾ ਹੈ ਕਿ "ਭੂਤ" ਕੋਈ ਭੇਦ ਭਰੀ ਰੂਹ ਹੁੰਦੀ ਹੈ ਅਸੀਂ ਦਸਿਆ ਕਿ ਇਹ ਨਾਂ ਤਾ ਗੁਝੀ ਹੁੰਦੀ ਹੈ ਅਤੇ ਨਾ ਹੀ ਰੂਹਾਨੀ। ਅਜੇਹੇ

ਗਲਤ ਵਿਸਵਾਸ ਸਿਰਫ ਵਿਗਿਆਨਕ ਪੜਤਾਲ ਦੀ ਅਣਹੋਂਦ ਕਾਰਨ ਹੀ ਪੈਦਾ ਹੁੰਦੇ ਹਨ। ਜੇ ਪੜਤਾਲ ਕਰਨ ਵਾਲੇ ਦਾ ਵਿਸ਼ਵਾਸ਼ ਭੇਦ ਭਰੀਆਂ ਰੂਹਾਂ 'ਚ ਹੈ ਤਾਂ ਇਹ ਇਕ ਕੁਦਰਤੀ ਗੱਲ ਹੈ ਕਿ ਉਹ ਸਾਰੀਆ ਵਿਆਖਿਆ ਰਹਿਤ ਘਟਨਾਵਾਂ ਨੂੰ ਅਜੇਹੀਆਂ ਰੂਹਾਂ ਨਾਲ ਜੋੜ ਦੇਵੇਗਾ ਪਰ ਅਸੀਂ ਸੁਸਾਇਟੀ ਵਲੋਂ ਇਸ ਆਧਾਰ ਤੇ ਸ਼ੁਰੂ ਕਰਦੇ ਹਾਂ ਕਿ ਕੋਈ ਭੂਤ-ਪ੍ਰੇਤ, ਜਾਦੂ ਟੂਣੇ, ਧਾਗੇ ਤਵੀਤ, ਜੰਤਰ-ਮੰਤਰ ਜਾਂ ਜੋਤਿਸ਼ ਹੁੰਦੇ ਹੀ ਨਹੀਂ ਇਸ ਲਈ ਸਮੁੱਚੀ ਪੜਤਾਲ ਦੌਰਾਨ ਸਾਡਾ ਸਾਰਾ ਧਿਆਨ ਅਜਹੇ ਮਨੁੱਖ ਨੂੰ ਭਾਲਣ ਤੇ ਕੇਂਦਰਤ ਹੁੰਦਾ ਹੈ, ਜਿਹੜਾ ਇਨਾਂ ਸਭ ਘਟਨਾਵਾਂ ਲਈ ਜ਼ਿੰਮੇਵਾਰ ਹੁੰਦਾ ਹੈ ਜਦੋਂ ਇਹੋ ਜਿਹੇ ਮੌਕਿਆਂ ਤੇ ਪੁਛ ਦੇਣ ਵਾਲਿਆਂ ਨੂੰ ਬੁਲਾ ਲਿਆ ਜਾਂਦਾ ਹੈ। ਅਕਸਰ ਇਸ ਵਿਸ਼ਵਾਸ਼ ਨੂੰ ਹੋਰ ਪੱਕਾ ਕਰ ਦਿੰਦੇ ਹਨ ਕਿ "ਭੂਤ' (ਰੂਹਾਂ) ਹੁੰਦੀਆਂ ਹਨ।

ਇੱਕ ਭੂਤ ਸਿਵਾਏ ਦਿਮਾਗੀ ਤੌਰ ਤੇ ਬਿਮਾਰ ਵਿਅਕਤੀ ਦੇ ਹੋਰ ਕੁਝ ਨਹੀਂ ਹੁੰਦਾ। ਅਜੇਹੀ ਦਿਮਾਗੀ ਆਸਧਾਰਨਤਾ ਕਿਸੇ ਕਿਸਮ ਦੀ ਮਾਯੂਸੀ ਕਰਕੇ ਹੁੰਦੀ ਹੈ।

ਕਿਉਂਕਿ ਅਜੇਹੇ ਅਸਾਧਾਰਨ ਵਿਅਕਤੀ ਇਹ ਸਭ ਸ਼ਰਾਰਤਾਂ ਨੀਮ-ਬੇਹੋਸ਼ੀ ਦੀ ਹਾਲਤ ਵਿਚ ਕਰਦੇ ਹਨ, ਆਮ ਹਾਲਤਾਂ ਵਿੱਚ ਦੱਸਣ ਦੇ ਯੋਗ ਨਹੀਂ ਹੁੰਦੇ ਜਿਹੜਾ ਕੁਝ ਉਨਾਂ ਨੇ ਪਾਗਲਪਣ ਦੌਰਾਨ ਕੀਤਾ ਹੁੰਦਾ ਹੈ। ਉਹ ਇਹ ਸਭ ਕੁਝ ਭੁਲ ਜਾਂਦੇ ਹਨ। ਭਿੰਨ ਭਿੰਨ ਸੁਝਾਵਾਂ ਦੀ ਮਦਦ ਨਾਲ ਹਿਪਨੋਟਾਈਜ ਕਰਕੇ ਜੋ ਕੁਝ ਉਨਾਂ ਨੇ ਪਾਗਲਪਣ ਦੌਰਾਨ ਕੀਤਾ ਹੁਦਾ ਹੈ ਮਨਾਇਆ ਜਾ ਸਕਦਾ ਹੁੰਦਾ ਹੈ। ਇਹ ਸ਼ਰਾਰਤੀ ਕੰਮ ਆਸਧਾਰਨ ਵਿਅਕਤੀ ਦੁਆਰਾ ਇਸ ਧਿਆਨ ਨਾਲ ਕੀਤੇ ਜਾਂਦੇ ਹਨ। ਕਿ ਕੋਈ ਹੋਰ ਵੇਖ ਨਾ ਲਵੇ। ਇਹ ਵਿਅਕਤੀ ਕਮਜੋਰ ਦਿਮਾਗ ਦੇ ਹੁੰਦੇ ਹਨ ਅਤੇ ਹਿਪਨੋਟਾਈਜ ਕਰਕੇ ਵਾਅਦਾ ਲਿਆ ਜਾ ਸਕਦਾ ਹੁੰਦਾ ਹੈ ਕਿ ਅੱਗੇ ਤੋਂ ਅਜੇਹੀ ਕੋਈ ਸਰਾਰਤ ਨਹੀਂ ਕਰਨਗੇ।

ਅੱਜ ਲੱਗ ਭਗ ਦੋ ਮਹੀਨੇ ਬੀਤ ਚੁੱਕੇ ਹਨ ਇਸ ਘਰ ਵਿੱਚ ਇਸ ਕਿਸਮ ਦੀ ਕੋਈ ਵਾਰਦਾਤ ਨਹੀਂ ਹੋਈ।

—ਕੇਵਲ



ਸਕੱਤਰ—ਇਕਾਈ ਰਾਮਪੁਰਾਫੂਲ

ਸਫ਼ਾ 20 ਦੀ ਬਾਕੀ

ਤਕਾਜ਼ਾ ਹੈ ਕਿ ਫੌਜ ਵਿਚੋਂ ਧਾਰਮਿਕ ਸਿੱਖਿਆ (ਜੋ ਫਿਰਕੂ ਵਖਰੇਵੇਂ ਪੈਦਾ ਕਰਨ ਦਾ ਕਾਰਨ ਵੀ ਹੋ ਸਕਦੀ ਹੈ) ਨੂੰ ਹੌਲੀ ਹੌਲੀ ਪਰੇ ਕੀਤਾ ਜਾਵੇ। ਪਰ ਸਾਡੇ ਆਗੂਆਂ ਦੀਆਂ ਕਾਗਜ਼ੀ ਦਲੀਲਾਂ ਹੋਰ ਹੁੰਦੀਆਂ ਹਨ ਅਤੇ ਅਮਲੀ ਕਾਰ-ਵਾਈਆਂ ਹੋਰ। ਕੇਵਲ ਗ੍ਰੰਥੀਆਂ ਤੇ ਪੁਜਾਰੀਆਂ ਦਾ ਮਾਮਲਾ ਹੀ ਨਹੀਂ, ਅੰਗਰੇਜਾਂ ਦੀਆਂ ਸ਼ੁਰੂ ਕੀਤੀਆਂ ਕਈ ਹੋਰ ਪੁਰਾਣੀਆਂ ਰਵਾਇਤਾਂ, ਜਿਨ੍ਹਾਂ ਦੀ ਸਮਾਂ ਬਦਲਣ ਨਾਲ ਬਹੁਤੀ ਲੋੜ ਨਹੀਂ ਰਹਿ ਗਈ, ਅਜੇ ਵੀ ਜਿਉਂ ਦੀਆਂ ਤਿਉਂ ਚਲੀ ਜਾ ਰਹੀਆਂ ਹਨ। ਫੌਜ ਵਿਚ ਧਾਰਮਿਕ ਪ੍ਰਚਾਰ ਦੀ ਰਵਾਇਤ ਵੀ ਇਨ੍ਹਾਂ ਵਿਚੋਂ ਇਕ ਹੈ। ਗ੍ਰੰਥੀਆਂ ਤੇ ਪੁਜਾਰੀਆਂ ਦਾ ਅਹੁਦਾ ਵਧਾਉਣ ਨਾਲ ਉਹ ਸੈਨਿਕ ਅਨੁਸ਼ਾਸਨ ਲਈ ਭਵਿੱਖ ਵਿਚ ਕਿੰਨੇ ਕੁ ਅਸਰਦਾਰ ਸਾਬਤ ਹੋ ਸਕਦੇ ਹਨ, ਇਸ ਦਾ ਨਿਤਾਰਾ ਤਾਂ ਕਿਸੇ ਆਉਣ ਵਾਲੇ ਸੰਕਟ ਦੇ ਸਮੇਂ ਹੀ ਹੋਵੇਗਾ।

●

---

ਅਦਾਰਾ 'ਵਿਗਿਆਨਕ ਵਿਚਾਰ' ਸਾਰੇ ਨਿਰਪੱਖ ਤੇ ਵਿਗਿਆਨਕ ਸੋਚ ਰੱਖਣ ਵਾਲੇ ਪ੍ਰੋਫੈਸਰਾਂ, ਡਾਕਟਰਾਂ, ਉਚੇਰੀ ਸਾਇੰਸ ਦੇ ਵਿਦਿਆਰਥੀਆਂ ਤੇ ਪਾਠਕਾਂ ਨੂੰ ਅਪੀਲ ਕਰਦਾ ਹੈ ਕਿ ਪਰਚੇ ਲਈ ਵਿਗਿਆਨਕ ਲੇਖ ਆਮ ਆਦਮੀ ਦੀ ਸ਼ੈਲੀ ਵਿੱਚ ਲਿੱਖ ਕੇ ਭੇਜਣ ਤਾਂ ਜੋ ਪਾਠਕਾਂ ਨੂੰ ਰੋਜ਼ ਮਰਾ ਦੀ ਜਿੰਦਗੀ ਵਿੱਚ ਅੜਿਕਾ ਬਣੇ ਅੰਧ-ਵਿਸ਼ਵਾਸ਼ਾਂ ਤੇ ਪਿਛਾਖੜੀ ਵਿਚਾਰਾਂ ਨੂੰ ਭਾਂਜ ਦੇਣ ਦੇ ਯੋਗ ਬਣਾਇਆ ਜਾ ਸਕੇ। ਤੁਹਾਡੇ ਵਲੋਂ ਦਿੱਤੇ ਸਹਿਯੋਗ ਨੂੰ ਅਸੀਂ ਹਮੇਸ਼ਾ ਜੀ ਆਇਆਂ ਕਹਾਂਗੇ।

---

ਨੋਟ : ਪਾਠਕਾਂ ਦੀ ਮੰਗ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਤਰਕਸ਼ੀਲ ਦੇ ਅੰਕ 1 ਤੋਂ 6 ਤੱਕ ਦੀਆਂ ਫਾਈਲਾਂ ਜਲਦੀ ਤਿਆਰ ਹੋ ਕੇ ਆ ਰਹੀਆਂ ਹਨ। ਇਹਨਾਂ ਅੰਕਾਂ ਵਿੱਚ ਹਿਪਨੋਟਿਜ਼ਮ ਆਦਿ ਵਰਗੇ ਅਹਿਮ ਵਿਸ਼ਿਆਂ ਤੇ ਜਾਣਕਾਰੀ ਭਰਪੂਰ ਲੇਖ ਦਿੱਤੇ ਹੋਏ ਹਨ। ਜਿਹੜੇ ਪਾਠਕ ਇਹ ਫਾਇਲਾਂ ਪ੍ਰਾਪਤ ਕਰਨੀਆਂ ਚਾਹੁੰਦੇ ਹੋਣ ਉਹ ਮੈਗਜ਼ੀਨ ਦੇ ਐਡਰੈੱਸ ਤੇ ਸੰਪਰਕ ਕਰਨ।

ਕੀਮਤ 15/- —ਸੰਪਾਦਕ



# ਚਿੱਠੀਆਂ

## ਮਗਜ਼ੀਨ ਵਿੱਚ ਦੁਹਰਾਉ ਆ ਰਿਹਾ ਹੈ

—ਮੈਗਜੀਨ ਵਿੱਚ ਕਾਫੀ ਦੁਹਰਾਉ ਆਉਣ ਲੱਗ ਪਿਆ ਹੈ ਕਈ ਗੱਲਾਂ ਅਸੀਂ ਬਿਨਾਂ ਪੜ੍ਹਿਆਂ ਹੀ ਸਮਝ ਜਾਂਦੇ ਹਾਂ ਕਿ ਇਹਨਾਂ ਵਿੱਚ ਕੀ ਲਿਖਿਆ ਹੈ। ਅਧਿਆਂ ਤੋਂ ਵੱਧ ਸਫਿਆਂ ਤੇ ਇਹ ਹੀ ਹੁੰਦਾ ਹੈ ਕਿ 'ਕਾਲਾ ਭੂਤ', 'ਫਲਾਣਾ ਭੂਤ' ਜਾਂ 'ਫਲਾਣਾ ਜਿੰਨ' ਜਿੰਨ੍ਹਾ ਵਿੱਚ ਹਰ ਕੇਸ ਜਾਂ ਘਟਨਾਂ ਪਿਛੇ ਇੱਕ ਮਨੁੱਖ ਨੂੰ ਦੱਸਕੇ ਇਹਨਾਂ ਦੇ ਕਾਰਣਾਂ ਦੀ ਜਰਾ ਜਿੰਨੀ ਵਿਆਖਿਆ ਕੀਤੀ ਹੁੰਦੀ ਹੈ। 80% ਅਜਿਹ ਕੇਸਾਂ ਦੇ ਕਾਰਣ ਇਕੋ ਜਿਹੇ ਹੀ ਹੁੰਦੇ ਹਨ। ਕੀ ਇਹਨਾਂ ਨੂੰ ਸਰਗਰਮੀਆਂ ਵਾਲੇ ਟਾਈਟਲ ਹੇਠ ਕੇਵਲ ਇੱਕ ਖਬਰ ਵਜੋਂ ਨਹੀਂ ਦਸਿਆ ਜਾ ਸਕਦਾ। ਵਾਰ ਵਾਰ ਦੁਹਰਾਏ ਜਾਣ ਵਾਲੇ ਮੈਟਰ ਦੀ ਥਾਂ ਤੇ ਨਵੇਂ ਨਵੇਂ ਵਿਗਿ-ਆਨਕ ਲੇਖ ਦਿਉ। ਇਸ਼ ਮੈਗਜੀਨ ਦੇ ਕਾਗਜ ਦਾ ਇੱਕ ਇੱਕ ਇੰਚ ਥਾਂ ਕੀਮਤੀ ਹੈ।

'ਕੁਝ ਖਤ ਅਤੇ ਜਵਾਬ' ਤੋਂ ਬਾਅਦ ਜਿਹੜੀਆਂ ਚਿੱਠੀਆਂ ਤੁਸਾਂ ਦਿੱਤੀਆਂ ਹਨ ਇਹਨਾਂ ਦੋਹਵਾਂ ਨੂੰ ਅਲੱਗ ਅਲੱਗ ਨਾਮ ਕਿਉਂ ਦਿੱਤੇ ਗਏ ? ਇਹਨਾਂ ਦੋਹਨਾਂ ਵਿੱਚ ਕੀ ਫਰਕ ਰਹਿ ਗਿਆ ਹੈ।

ਜਸਦੇਵਿੰਦਰ ਰੱਤੀ-ਧਰਮਕੋਟ

o ਦੁਹਰਾਉ ਆਉਣ ਵਾਲੀ ਤੁਹਾਡੀ ਗੱਲ ਇੱਕ ਹੱਦ ਤੱਕ ਤਾਂ ਠੀਕ ਹੈ ਪਰ ਇਸਦੇ ਵੀ ਕਈ ਕਾਰਣ ਹਨ। ਜਿਵੇਂ ਕਿ ਸੋਸਾਇਟੀ ਦੇ ਉਦੇਸ਼ ਮੁਤਾਬਿਕ ਕੰਮ ਕਰਦਿਆਂ ਅਜਿਹੀਆਂ ਘਟਨਾਵਾਂ ਦਾ ਵਿਸ਼ਲੇਸ਼ਣ ਕਰਨਾ ਜ਼ਰੂਰੀ ਹੁੰਦਾ ਹੈ ਜੋ ਅਖੌਤੀ ਭੂਤਾਂ-ਪ੍ਰੇਤਾਂ ਦੇ ਨਾਮ ਮੜ੍ਹੀਆਂ ਗਈਆਂ ਹੁੰਦੀਆਂ ਹਨ। ਹੱਲ ਕੀਤੇ ਜਾਂਦੇ ਅਜਿਹੇ ਅਨੇਕਾ ਕੇਸਾਂ ਵਿਚੋਂ ਨਮੂਨੇ ਦੇ ਕੁਝ ਕੇਸਾਂ ਦੀਆਂ ਰਿਪੋਰਟਾਂ ਵਿਸਥਾਰ ਪੂਰਵਕ ਛਾਪਣ ਨਾਲ ਪਾਠਕਾਂ ਨੂੰ ਅਜਿਹੇ ਹੋਰ ਕੇਸਾਂ ਮਗਰ ਛੁਪੇ ਕਾਰਣਾਂ ਨੂੰ ਸਮਝਣ ਅਤੇ ਉਨਾਂ ਨੂੰ ਹੱਲ ਕਰਨ ਵਿੱਚ ਸਹਾਇਤਾ ਮਿਲਦੀ ਹੈ। ਇਸ ਦੇ ਨਾਲ ਨਾਲ ਹੀ ਇਹ ਰਿਪੋਰਟਾਂ ਅਕਸਰ ਪੜ੍ਹਨ ਲਈ ਵੀ ਦਿਲਚਸਪ ਕਹਾਣੀਆਂ ਬਣਦੀਆਂ ਹਨ।

ਦੂਸਰਾ ਮੈਗਜ਼ੀਨ ਵਿੱਚ ਇਹਨਾਂ ਰਿਪੋਰਟਾਂ ਅਤੇ ਸੁਸਾਇਟੀ ਦੀਆਂ ਰੁਟੀਨ ਸਰਗਰਮੀਆਂ ਨੂੰ ਕੁਲ ਸਫਿਆਂ ਦਾ ਇੱਕ ਚੌਥਾਈ ਤੋਂ ਵੱਧ ਭਾਗ ਨਹੀਂ ਦਿੱਤਾ ਜਾਂਦਾ ਫਿਰ ਵੀ ਅਸੀਂ ਹੋਰ ਕੋਸ਼ਿਸ਼ ਕਰਾਂਗੇ ਕਿ ਇਹਨਾਂ ਰਿਪੋਰਟਾਂ ਵਿਚ ਵਧੇਰੇ ਵੰਨ ਸੰਵਨਤਾ ਲਿਆਂਦੀ ਜਾ ਸਕੇ।

**ਵਿਗਿਆਨਕ ਲੇਖਾਂ ਬਾਰੇ :** ਇਕ ਤਾਂ ਪੰਜਾਬੀ ਵਿਚ ਵਿਗਿਆਨ ਦੇ ਵੱਖ ਵੱਖ ਖੇਤਰਾਂ ਵਿੱਚ ਸਹੀ ਨਜ਼ਰੀਏ ਤੋਂ ਜਾਣਕਾਰੀ ਭਰਪੂਰ ਲੇਖ ਦੇ ਸਕਣ ਵਾਲਿਆਂ ਦੀ ਵੈਸੇ ਹੀ ਕਮੀ ਹੈ ਪਰ ਇਸ ਤੋਂ ਵੀ ਅੱਗੇ ਅਜਿਹੇ ਵਿਗਿਆਨਕ ਲੇਖ ਲਿਖਣਾਂ ਜੋ ਹਰ ਆਮ ਆਦਮੀ ਦੀ ਸਮਝ ਵਿੱਚ ਆ ਸਕਣ, ਆਪਣੇ ਆਪ ਵਿੱਚ ਇੱਕ ਕਲਾ ਹੈ। ਜਿਸਦੀ ਘਾਟ ਨੂੰ ਪੂਰਾ ਕਰਨ ਲਈ ਅਸੀਂ ਯਤਨਸ਼ੀਲ ਜ਼ਰੂਰ ਹਾਂ ਪਰ ਇਹ ਘਾਟ ਸਾਨੂੰ ਵੀ ਬਹਤ ਰੜਕਦੀ ਹੈ। ਇਸ ਲਈ ਸਾਡੀ ਵਿਗਿਆਨ ਦੇ ਵੱਖ ਵੱਖ ਖੇਤਰਾਂ ਦੇ ਮਾਹਿਰਾਂ ਨੂੰ ਅਪੀਲ ਹੈ ਕਿ ਉਹ ਵਿਗਿਆਨ ਨੂੰ ਆਮ ਲੋਕਾਂ ਤੱਕ ਲੈ ਕੇ ਜਾਣ ਲਈ ਇਸ ਘਾਟ ਨੂੰ ਪੂਰਾ ਕਰਨ ਵੱਲ ਧਿਆਨ ਦੇਣ ਅਤੇ ਆਮ ਬੋਲੀ ਵਿੱਚ ਗਿਆਨ ਵਿਗਿਆਨ ਬਾਰੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕਰਨ। ਸੁਸਾਇਟੀ ਦੇ ਹਮਦਰਦ ਪ੍ਰੋਫੈਸਰਾਂ, ਡਾਕਟਰਾਂ, ਉਚੇਰੀ ਸਾਇੰਸ ਦੇ ਵਿਦਿ-ਆਰਥੀਆਂ ਅਤੇ ਹੋਰ ਬੁਧੀਜੀਵੀਆਂ ਨੂੰ ਇਸ ਪਾਸ ਚੇਤੰਨ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ।

ਪਿਛਲੇ ਅੰਕ ਵਿੱਚ 'ਕੁਝ ਖਤ ਅਤੇ ਜਵਾਬ' ਵਿੱਚ ਇਕ ਵਖਰੇ ਵਿਸ਼ੇ-ਯਾਨੀ ਅੰਧ ਵਿਸ਼ਵਾਸ਼ਾਂ ਨੂੰ ਵਿਗਿਆਨ ਦੇ ਬੁਰਕੇ ਵਿੱਚ ਪ੍ਰਚਾਰਨ ਬਾਰੇ ਪਾਠਕਾਂ ਨਾਲ ਵਿਚਾਰ ਸਾਂਝੇ ਕੀਤੇ ਗਏ ਸਨ ਜਦ ਬਾਕੀ 'ਚਿੱਠੀਆਂ' ਸੋਸਾਇਟੀ ਜਾਂ ਮੈਗਜ਼ੀਨ ਨਾਲ ਸੰਬਧਿਤ ਆਮ ਖਤ ਸਨ।

## ਹਿਪਨੋਟਿਜ਼ਮ ਤੇ ਵਧੀਆਂ ਕਿਤਾਬ

—ਹਿਪਨੋਟਿਜ਼ਮ ਦੀ ਕੋਈ ਵਧੀਆਂ ਕਿਤਾਬ ਕਿਸ ਲੇਖਕ ਦੀ ਹੈ ਅਤੇ ਕਿਥੋਂ ਮਿਲ ਸਕਦੀ ਹੈ ਇਸ ਬਾਰੇ ਜਾਣਕਾਰੀ ਦਿਉ।

ਕੁਝ ਪਾਠਕ

ਫੂਲਵਾੜੀ ਕਾਲਜ ਬਠਿੰਡਾ

o ਹਿਪਨੋਟਿਜ਼ਮ ਬਾਰੇ ਪੰਜਾਬੀ ਜਾਂ ਹਿੰਦੀ ਵਿੱਚ ਤਾਂ ਕੋਈ ਵਧੀਆਂ ਕਿਤਾਬ ਸਾਡੇ ਧਿਆਨ ਵਿੱਚ ਨਹੀਂ ਆਈ ਹੈ। ਹਿੰਦੀ ਵਿੱਚ ਇਸ ਵਿਸ਼ੇ ਤੇ ਚਾਹੇਂ ਕਾਫੀ ਕਿਤਾਬਾਂ ਆਮ ਮਿਲ ਸਕਦੀਆਂ ਹਨ ਪਰ ਉਹਨਾਂ ਵਿੱਚ ਆਮ ਕਰਕੇ ਹਿਪਨੋਟਿਜ਼ਮ ਨੂੰ ਗਲਤ ਨਜ਼ਰੀਏ ਤੋਂ ਪੇਸ਼ ਕੀਤਾ ਹੁੰਦਾ ਹੈ ਅਤੇ ਇਸ ਬਾਰ ਗੱਲਾਂ ਕਾਫੀ ਵਧਾ ਚੜ੍ਹਾ ਕੇ ਲਿਖੀਆਂ ਹੁੰਦੀਆਂ ਹਨ। ਹਾਂ, ਅੰਗਰੇਜ਼ੀ ਵਿੱਚ ਇਸ ਵਿਸ਼ੇ ਤੇ ਵਧੀਆਂ ਕਿਤਾਬਾਂ ਮਿਲ ਜਾਂਦੀਆਂ ਹਨ ਜਿੰਨਾਂ ਚੋਂ ਕਿਤਾਬ ਖਾਸ ਤੌਰ ਤੇ ਠੀਕ ਹਨ।

1. How to Hypnotise dy Melvin Powers ਅਤੇ
2. A to Z Hypnotism by Ingrid schioler

ਇਹਨਾਂ ਦੀ ਪ੍ਰਾਪਤੀ ਲਈ ਵੱਡੇ ਬੁਕ ਸਟਾਲਾਂ ਤੋਂ ਕੋਸ਼ਿਸ਼ ਕੀਤੀ ਜਾ ਸਕਦੀ ਹੈ।

## ਚਾਨਣ ਮੁਨਾਰਾ

—ਆਧੁਨਿਕ ਗਲੇ ਸੜੇ ਆਰਥਿਕ ਤੇ ਸਾਮਾਜਿਕ ਨਿਜ਼ਾਮ ਅਧੀਨ ਸਾਡੇ ਆਮ ਲੋਕ ਅੰਤਾ ਦੀ ਗਰੀਬੀ, ਸੋਸ਼ਣ ਦਾਬੇ, ਬੀਮਾਰੀ, ਮਾਨਸਿਕ ਪ੍ਰੇਸ਼ਾਨੀਆਂ, ਘਰਲੂ ਕਲੇਸ਼ ਅਤੇ ਹੋਰ ਕਈ ਤਰ੍ਹਾਂ ਦੀਆਂ ਤੰਗੀਆਂ ਵਾਲਾ ਜੀਵਨ ਨਿਰਬਾਰ ਕਰਦੇ ਹਨ। ਇਹਨਾਂ ਹਾਲਤਾ ਨੂੰ ਪੱਠੇ ਪਾ ਰਹੀਆਂ ਤਾਕਤਾਂ ਸਮਝਣ ਅਤੇ ਉਹਨਾਂ ਨੂੰ ਵਿਗਿਆਨਕ ਆਧਾਰ ਤੇ ਹੱਲ ਕਰਨ ਦੀ ਬਜਾਏ, ਇਨ੍ਹਾਂ ਨੂੰ ਠੀਕ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਸਾਧੂ ਸੰਤਾਂ ਚੇਲਿਆਂ, ਸਿਆਣੇ, ਤੇ ਭੇਖਧਾਰੀਆਂ ਆਦਿ ਵੱਲ ਵਹੀਰਾਂ ਘੱਤ ਤੁਰਦੇ ਹਨ ਇਸ ਤਰ੍ਹਾਂ ਉਹ ਆਪਣੀ ਜ਼ਿੰਦਗੀ ਦੇ ਅਸਲ ਮਕਸਦ ਤੋਂ ਭਟਕ ਜਾਂਦੇ ਹਨ ਤੇ ਧਨ, ਮਾਲ, ਗਹਿਣੇ ਆਦਿ ਭਟਾ ਦੇ ਰੂਪ 'ਚ ਦੇ ਕੇ ਛਿੱਲ ਲਹਾਉਂਦੇ ਹਨ ਆਪਣੀ ਆਰਥਿਕਤਾ ਨੂੰ ਹੋਰ ਖਰਾਬ ਕਰਦੇ ਹਨ। ਰੈਸ਼ਨਲਿਸਟ ਸੋਸਾਇਟੀ ਇਨ੍ਹਾਂ ਚੀਜ਼ਾਂ ਦਾ ਸਹੀ ਹੱਲ ਲੋਕਾਂ ਵਿੱਚ ਲੈ ਕੇ ਆ ਰਹੀ ਹੈ ਜੋ ਕਿ ਇੱਕ ਸ਼ਲਾਘਾਯੋਗ ਉਦਮ ਹੈ। ਹਰੇਕ ਵਰਗ ਦੇ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧ-ਵਿਸ਼ਵਾਸ਼ਾਂ ਦੇ ਹਨੇਰੇ ਜੰਗਲ ਦੀ ਭਟਕਣ ਵਿਚੋਂ ਕੱਢਣ ਲਈ ਇੱਕ ਚਾਨਣ-ਮੁਨਾਰਾ ਹੈ।

ਹਰਵਿੰਦਰ ਕੁਮਾਰ 'ਰਾਊਕੇ'
ਰਾਊ ਕੇ ਕਲਾਂ (ਫਰੀਦਕੋਟ)

—ਇੱਕ ਮੈਗਜ਼ੀਨ ਕੱਢਣ ਦੇ ਦੋ ਜ਼ਖ ਭਰਪੂਰ ਕੰਮ ਬਾਰੇ ਜਾਣਦਿਆਂ ਹੋਇਆਂ ਵੀ ਆਪ ਜੀ ਨੂੰ ਕੁਝ ਸੁਝਾਅ ਦੇਣਾਂ ਚਾਹਾਂਗਾ।

ਦੋ ਮਹੀਨਿਆ ਦਾ ਸਮਾਂ ਕਾਫੀ ਲੰਬਾ ਹੈ ਘੱਟੋਂ ਘੱਟ ਇਸਨੂੰ ਮਾਸਿਕ ਜ਼ਰੂਰ ਕਰ ਦਿਉ। ਕਿਉਂ ਕਿ 2 ਮਹੀਨੇ ਦੇ ਸਮੇਂ ਪਿਛੋਂ ਮੈਗਜ਼ੀਨ ਪੜਨ ਨਾਲ ਪਾਠਕ ਇਸ ਨਾਲ ਬੱਝਿਆ ਮਹਿਸੂਸ ਨਹੀਂ ਕਰਦਾ ਵੱਧ ਤੋਂ ਵੱਧ ਜਾਣਕਾਰੀ R.S.P. ਵੱਲੋਂ ਹੱਲ ਕੀਤੇ ਕੇਸਾਂ ਬਾਰੇ ਲਿਖਿਆ ਕਰੋ। 'ਲੜਕਾ ਜਾਂ ਲੜਕੀ' ਵਰਗੀ ਜਾਣਕਾਰੀ ਹਰ ਅੰਕ ਵਿੱਚ ਦਿਆ ਕਰੋ। ਪਿੰਡਾਂ ਵਿੱਚ ਮਦਾਰੀਆਂ ਜਾਂ ਸਾਧਾਂ ਸੰਤਾਂ ਦੁਆਰਾ ਕੀਤੇ ਜਾਂਦੇ ਜਾਦੂ ਦੇ ਟ੍ਰਿਕਾਂ ਬਾਰ ਹਰ ਅੰਕ ਵਿੱਚ ਦਿਆ ਕਰੋ। ਹਿਪਨੋਟਿਜ਼ਮ' ਨੂੰ ਪੂਰੇ ਵਿਸਥਾਰ ਪੂਰਵਕ 'ਵਿਗਿਆਨਕ ਵਿਚਾਰ' ਰਾਹੀਂ ਪਾਠਕਾਂ ਤੱਕ ਪਹੁੰਚਾਇਆ ਜਾਵੇ।

ਪਰਵਿੰਦਰ ਕੁਮਾਰ 'ਰਾਜੂ'
ਸਲੋਹ (ਜਲੰਧਰ)

o ਹਿਪਨੋਟਿਜ਼ਮ ਬਾਰੇ ਤਰਕਸ਼ੀਲ ਅੰਕ ਨੰ 3 ਅਤੇ 4 (ਸਤੰਬਰ ਅਤੇ ਨੰਵਬਰ) ਵਿੱਚ ਵਿਸਥਾਰ ਪੂਰਵਕ ਦਿੱਤਾ ਜਾਂ ਚੁੱਕਾ ਹੈ। ਬਾਕੀ ਸੁਝਾਵਾ ਤੇ ਅਸੀਂ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ।

ਮੈਂ ਆਪ ਜੀ ਦਾ ਮੈਗਜ਼ੀਨ ਕਾਫੀ ਅਰਸੇ ਤੋਂ ਪੜ੍ਹਦਾ ਆ ਰਿਹਾ ਹਾਂ। ਕਈ ਸਚਾਈਆਂ ਜਿੰਨ੍ਹਾ ਤੋਂ ਬਿਨਾ ਆਮ ਮਨੁੱਖ ਹਨੇਰੇ ਵਿੱਚ ਹੀ ਰਹਿੰਦਾ ਹੈ, ਇਹ ਪਰਚਾ ਪੜ੍ਹ ਕੇ ਪਰਤੱਖ ਸਾਡੇ ਸਾਹਮਣੇ ਆ ਜਾਂਦੀਆਂ ਹਨ। ਇੱਕ ਸੁਝਾਓ ਹੈ ਕਿ ਤੁਸੀਂ ਹਰ ਇਲਾਕੇ ਵਿੱਚ ਵੱਧ ਤੋਂ ਵੱਧ ਇਕਾਈਆਂ ਅਤੇ ਡਰਾਮਾ ਮੰਡਲੀਆਂ ਤਿਆਰ ਕਰਵਾਓ ਕਿਉਂਕਿ ਸਾਡੀ ਬਹੁਤੀ ਜਨਤਾ ਅਨਪੜ੍ਹ ਹੈ ਜੋ ਇਸ ਪਰਚੇ ਨੂੰ ਨਹੀਂ ਪੜ੍ਹ ਸਕਦੀ। ਉਨ੍ਹਾਂ ਲੋਕਾਂ ਵਿਚ ਵੀ ਜਾਗ੍ਰਤੀ ਲਿਆਉਣੀ ਬਹੁਤ ਜਰੂਰੀ ਹੈ ਬਾਕੀ ਹਰ ਅੰਕ ਵਿਚ ਕੁਝ ਹੱਥ-ਫੇਰੀਆਂ ਜਰੂਰ ਛਾਪਿਆ ਕਰੋ ਤਾਂ ਜੋ ਆਮ ਲੋਕਾਂ ਨੂੰ ਜਾਦੂ ਬਾਰੇ ਪਤਾ ਲੱਗ ਸਕੇ।

ਸੇਵਾ ਸਿੰਘ ਕੋਮਲ ਸੁਲਤਾਨ
ਗੋਲੇਵਾਲਾ (ਬਠਿੰਡਾ)



# ਸ਼ੰਕਾ ਨਵਿਰਤੀ

ਵਿਗਿਆਨਕ ਵਿਚਾਰ ਅੰਕ ਨੰ: 2 ਵਿੱਚ ਧਰਤੀ ਦੀ ਗਤੀ ਦਾ ਜ਼ਿਕਰ ਕਰਦਿਆਂ ਹੋਇਆਂ ਪਾਠਕਾਂ ਲਈ ਸਵਾਲ ਕੀਤਾ ਗਿਆ ਸੀ ਕਿ ਧਰਤੀ ਉਪਰਲੇ ਵੱਖ ਵੱਖ ਸਥਾਨਾਂ (ਜਿਵੇਂ ਲੁਧਿਆਣਾ, ਮਾਸਕੋ, ਲੰਦਨ ਆਦਿ) ਦੀ ਧਰਤੀ ਦੀ ਗਤੀ ਕਾਰਣ ਘੁੰਮਣ ਦੀ ਰਫਤਾਰ ਵੱਖ ਵੱਖ ਕਿਉਂ ਹੈ? ਚਾਹੇ ਥੋੜਾ ਜਿਹਾ ਸੋਚਣ ਤੇ ਇਹ ਸਵਾਲ ਬਹੁਤ ਸਿੱਧਾ ਜਿਹਾ ਲੱਗ ਸਕਦਾ ਹੈ ਪਰ ਅਕਸਰ ਧਰਤੀ ਦੀ ਆਪਣੇ ਧੁਰੇ ਦੁਆਲੇ ਘੁੰਮਣ ਗਤੀ ਦੀ ਗੱਲ ਕਰਦਿਆਂ ਇਸ ਨੁਕਤੇ ਵੱਲ ਘੱਟ ਹੀ ਧਿਆਨ ਦਿੱਤਾ ਜਾਂਦਾ ਹੈ। ਆਮ ਜਾਣਕਾਰੀ ਦੇਣ ਵਾਲੇ ਕਿਤਾਬਾਂ ਰਸਾਲਿਆਂ ਵਿੱਚ ਅਕਸਰ ਇਉਂ ਹੀ ਲਿਖਿਆ ਹੁੰਦਾ ਹੈ ਕਿ ਧਰਤੀ ਦੀ ਆਪਣੇ ਧੁਰ ਦੁਆਲੇ ਘੁੰਮਣ ਗਤੀ ਕਿ ਮੀ/ਸੈਕਿੰਡ ਹੈ। ਇਸ ਬਾਰੇ ਕੋਈ ਸਪਸ਼ਟਤਾ ਨਹੀਂ ਕੀਤੀ ਹੁੰਦੀ ਕਿ ਇਹ ਗਤੀ ਭੂਮੱਧ ਰੇਖਾ ਉਪਰ ਹੈ ਜਾ ਕਿਸੇ ਹੋਰ ਨੁਕਤੇ ਤੇ। ਇਸ ਗੱਲ ਨੂੰ ਸਾਫ ਕਰਨ ਲਈ ਹੀ ਇਹ ਨੁਕਤਾ ਪਾਠਕਾਂ ਅੱਗੇ ਰਖਿਆ ਗਿਆ ਸੀ। ਇਸ ਸਬੰਧੀ ਸਾਨੂੰ ਕਾਫੀ ਪਾਠਕਾਂ ਤੋਂ ਠੀਕ ਜਵਾਬ ਪ੍ਰਾਪਤ ਹੋਏ ਹਨ ਜਿੰਨਾਂ ਵਿਚੋਂ ਪ੍ਰੀਤੀਪਾਲ ਸਿੰਘ ਮੋਹਾਲੀ ਅਤੇ ਰਣਧੀਰ ਗਿੱਲਪਤੀ ਦੇ ਜਵਾਬ ਜੋ ਵਧੇਰੇ ਸੰਖੇ ਸ਼ਬਦਾਂ ਵਿੱਚ ਸਪਸ਼ਟ ਵਿਖਾਇਆ ਕਰਦੇ ਹਨ ਅਸੀਂ ਹੇਠਾਂ ਦੇ ਰਹੇ ਹਾਂ। ਬਾਕੀ ਜਿੰਨਾਂ ਪਾਠਕਾਂ ਕੇ ਇਸਦਾ ਸਹੀ ਜਵਾਬ ਦਿੱਤਾ ਉਹਨਾਂ ਦੇ ਨਾਮ ਹੇਠ ਲਿਖੇ ਹਨ:

1. ਪ੍ਰੀਤ ਮਹਿੰਦਰ ਸਿੰਘ ਕਲਸੀ—ਤਲਵੰਡੀ ਭਾਈ।
2. ਅਵਤਾਰ ਸਿੰਘ ਜਿਲ੍ਹਾ ਲੁਧਿਆਣਾ।
3. ਰਜਨੀਸ਼-ਬਠਿੰਡਾ।
4. ਸਵਰਨ ਸਿੰਘ ਜਿਲਾ ਬਠਿੰਡਾ
5. ਮਹਿੰਦਰ ਪੁੰਜ-ਬੋਪਰਾਏ ਜਿਲਾ ਜਲੰਧਰ
6. ਦਵਿੰਦਰ ਕੁਮਾਰ ਬੰਗਾ ਸਰੂਪ ਨਗਰ (ਜਲੰਧਰ
7. ਰਾਜ ਕੁਮਾਰ-ਜ਼ੈਸਿੰਘ ਵਾਲਾ (ਬਠਿੰਡਾ)
8. ਨਰਿੰਦਰ ਸਿੰਘ ਮਾਨਸ਼ਾਹੀਆ-ਮਾਨਸਾ ਖੁਰਦ (ਬਠਿੰਡਾ)

(ਸੰਪਾਦਕੀ ਬੋਰਡ)

× × ×

ਇਹ ਤਾਂ ਅਸੀਂ ਸਾਰੇ ਹੀ ਜਾਣਦੇ ਹਾਂ ਕਿ ਧਰਤੀ ਗੋਲ ਹੈ ਅਤੇ ਇਹ ਆਪਣੀ ਧੁਰੀ ਦੇ ਦੁਆਲੇ ਲਗਾਤਾਰ ਘੁੰਮਦੀ ਰਹਿੰਦੀ ਹੈ। ਧਰਤੀ ਦੇ ਤਲ ਤੇ ਹਰ ਬਿੰਦੂ 24 ਘੰਟੇ 'ਚ ਇੱਕ ਚੱਕਰ ਪੂਰਾ ਕਰ ਲੈਂਦਾ ਹੈ। ਆਮ ਸਮਝ ਅਨੁਸਾਰ ਤਾਂ ਇਹੀ ਲਗਦਾ ਹੈ ਕਿ ਧਰਤੀ ਹਰ ਥਾਂ ਇੱਕ ਹੀ ਰਫਤਾਰ ਨਾਲ ਘੁੰਮ ਰਹੀ ਹੈ ਪਰ ਅਜਿਹਾ ਨਹੀਂ ਹੈ।




ਭੂਮੱਧ ਰੇਖਾ ਤੇ ਧਰਤੀ ਦਾ ਆਪਣੀ ਧੁਰੀ ਦੁਆਲੇ ਘੇਰਾ ਸਭ ਤੋਂ ਵੱਧ ਹੈ। ਜਿਉਂ ਜਿਉਂ ਅਸੀਂ ਭੂਮੱਧ ਰੇਖਾ ਤੋਂ ਧਰੂਵਾਂ ਵੱਲ ਜਾਈਏ ਹਰ ਚੱਕਰ ਦਾ ਘੇਰਾ ਆਪਣੀ ਧੁਰੀ ਦੁਆਲੇ ਘਟਦਾ ਜਾਵੇਗਾ। ਇਸ ਲਈ ਭੂਮੱਧ ਰੇਖਾ ਦੇ ਨੇੜੇ ਕਿਸੇ ਬਿੰਦੂ ਨੂੰ ਧਰੁਵ ਦੇ ਨੇੜੇ ਕਿਸੇ ਬਿੰਦੂ ਦੀ ਨਿਸਬਤਵੱਧ ਫਾਸਲਾ ਤਹਿ ਕਰਨਾ ਪਵੇਗਾ। ਕਿਉਂਕਿ ਸਮਾਂ ਹਰ ਚੱਕਰ ਲਈ ਇੱਕੋ 24 ਘੰਟੇ ਦਾ ਹੈ ਸੋ ਜੋ ਬਿੰਦੂ ਵੱਧ ਫਾਸਲਾ ਤਹਿ ਕਰੇਗਾ ਉਸਦੀ ਰਫਤਾਰ ਜਿਆਦਾ ਹੋਵੇਗੀ। ਇਹ ਹੇਠ ਦਿੱਤੇ ਚਿੱਤਰ ਤੋਂ ਵੀ ਸਮਝਿਆ ਜਾ ਸਕਦਾ ਹੈ।

ਮੰਨ ਲਵੋਂ ਕ ਤੇ ਖ ਧਰਤੀ ਦੇ ਧਰੁਵ ਹਨ ਅਤੇ ਬਿੰਦੂ ਅ ਭੂਮੱਧ ਰੇਖਾ ਉੱਤੇ ਹੈ। ਬ ਬਿੰਦੂ ਕ ਦੇ ਨੇੜੇ ਹੈ। ਅ ਬਿੰਦੂ ਦਾ ਘੁਮਾਣ ਚੱਕਰ ਬ ਦੇ ਘੁਮਾਣ ਚੱਕਰ ਨਾਲੋਂ ਵੱਡਾ ਹੈ ਇਸ ਲਈ ਅ ਨੂੰ ਵੱਧ ਫ਼ਾਸਲਾ ਤਹਿ ਕਰਨਾ ਪਵੇਗਾ। ਸਾਇੰਸ ਦੇ ਨਿਯਮ ਅਨੁਸਾਰ

ਰਫਤਾਰ = ਫਾਸਲਾ/ਸਮਾਂ

ਕਿਉਂਕਿ ਸਮਾਂ ਹਰ ਬਿੰਦੂ ਲਈ ਬਰਾਬਰ ਹੈ ਇਸ ਲਈ ਵੱਧ ਫਾਸਲਾ ਤਹਿ ਕਰਨ ਵਾਲੇ ਬਿੰਦੂ ਦੀ ਰਫਤਾਰ ਵੱਧ ਹੋਵੇਗੀ।

ਇਸ ਲਈ ਹਰ ਜਗ੍ਹਾ ਧਰਤੀ ਦੀ ਆਪਣੀ ਧੁਰੀ ਦੁਆਲੇ ਘੁੰਮਣ ਦੀ ਰਫਤਾਰ ਅਲੱਗ ਅੱਲਗ ਹੈ। ਕਿਉਂਕਿ ਮਾਸਕੋ ਜਾਂ ਲੰਦਨ ਦੀ ਬਜਾਏ ਅਸੀਂ ਭੂਮੱਧ ਰੇਖਾ ਦੇ ਨੇੜੇ ਹਾਂ ਇਸ ਲਈ ਅਸੀਂ ਵੱਧ ਰਫਤਾਰ ਨਾਲ ਘੁੰਮ ਰਹੇ ਹਾਂ।

—ਪ੍ਰੀਤੀਪਾਲ ਸਿੰਘ ਮੋਹਾਲੀ

ਧਰਤੀ ਦੀ ਸ਼ਕਲ ਲਗਭਗ ਇਕ ਗੇਂਦ ਵਰਗੀ ਹੈ। ਧਰਤੀ ਦੇ ਠੀਕ ਵਿਚਕਾਰੋਂ ਲੰਘਦੀ ਮੰਨੀ ਗਈ ਰੇਖਾ ਭੂ-ਮੱਧ ਰੇਖਾ ਕਹਾਉਂਦੀ ਹੈ ਅਤੇ ਇਸ ਦੀ ਸਥਿਤੀ 0° ਮੰਨੀ ਗਈ ਹੈ। ਭੂ-ਮਧ ਰੇਖਾ ਉਪਰ ਧਰਤੀ ਦਾ ਘੇਰਾ 40,000 ਕਿਲੋਮੀਟਰ ਹੈ। ਭੂ-ਮਧ ਰੇਖਾ ਤੋਂ ਉੱਤਰ ਅਤੇ ਦੱਖਣ ਵੱਲ, ਭੂ-ਮਧ ਰੇਖਾ ਦੇ ਸਮਾਨਅੰਤਰ ਮੰਨੀਆਂ ਗਈਆਂ ਰੇਖਾਵਾਂ ਨੂੰ ਅਖਸ਼ਾਂਸ਼ ਰੇਖਾਵਾਂ ਕਹਿੰਦੇ ਹਨ।

ਭੂ-ਮਧ ਰੇਖਾ ਤੋਂ ਦੂਰ, ਜਿਉਂ ਜਿਉਂ ਉੱਤਰ ਜਾਂ ਦੱਖਣ ਵੱਲ ਜਾਈਏ ਤਾਂ ਸਮਾਨਅੰਤਰ ਅਖਸ਼ਸ਼ਾਂ ਦਾ ਧਰਤੀ ਦੁਆਲੇ ਘੇਰਾ ਘਟਦਾ ਜਾਂਦਾ ਹੈ ਅਤੇ ਉਤਰੀ ਤੇ ਦੱਖਣੀ ਧਰੁਵ ਦੋ ਬਿੰਦੂ ਰਹਿ ਜਾਂਦੇ ਹਨ।

ਭੂ-ਮਧ ਰੇਖਾ ਉਪਰ ਰਹਿਣ ਵਾਲੇ ਲੋਕ, ਧਰਤੀ ਦੀ ਦੈਨਿਕ ਗਤੀ ਅਨੁਸਾਰ 24 ਘੰਟੇ ਵਿਚ 40,000 ਕਿਲੋਮੀਟਰ ਦਾ ਸਫਰ ਤਹਿ ਕਰਦੇ ਹਨ। ਪੰਜਾਬ ਦੀ ਸਥਿਤੀ ਲਗਭਗ $29\frac{1}{2}$° ਉੱਤਰ ਤੋਂ $32\frac{1}{2}$° ਉੱਤਰ ਦੇ ਵਿਚਕਾਰ ਹੈ। ਇਸ ਲਈ ਪੰਜਾਬ ਵਿਚੋਂ ਲੰਘਦੀ ਅਖਸ਼ਾਂਸ਼ ਰੇਖਾ ਦਾ ਘੇਰਾ ਭੂ ਮਧ ਰੇਖਾ ਨਾਲੋਂ ਘੱਟ ਬਣਦਾ ਹੈ (ਗੇਂਦ ਦੇ ਵਿਚਕਾਰ ਨਾਲੋਂ ਸਿਰਿਆਂ ਵੱਲ ਘੇਰਾ ਘਟਦਾ ਹੈ)। ਇਸ ਕਰਕੇ ਪੰਜਾਬ ਦੇ ਲੋਕ 24 ਘੰਟੇ ਵਿਚ ਭੂ-ਮਧ ਰੇਖਾ ਦੇ ਵਸਨੀਕਾਂ ਨਾਲੋਂ ਘੱਟ ਸਫਰ ਤਹਿ ਕਰਦੇ ਹਨ ਜਾਂ ਕਹਿ ਲਵੋ ਕਿ ਘੱਟ ਰਫਤਾਰ ਨਾਲ ਘੁੰਮ ਰਹੇ ਹਨ। ਇਸੇ ਤਰ੍ਹਾਂ ਲੰਡਨ ਜਾਂ ਮਾਸਕੋ ਦੀ ਸਥਿਤੀ (ਲੰਡਨ 52° ਉੱਤਰ) ਪੰਜਾਬ ਨਾਲੋਂ ਵੀ ਉੱਤਰੀ ਧਰੁਵ ਦੇ ਵੱਧ ਨਜ਼ਦੀਕ ਚਲੀ ਗਈ ਹੈ। ਇਸ ਲਈ ਲੰਡਨ ਜਾਂ ਮਾਸਕੋ ਦੇ ਲੋਕ ਪੰਜਾਬ ਦੇ ਲੋਕਾਂ ਨਾਲੋਂ ਘੱਟ ਸਪੀਡ ਨਾਲ ਘੁੰਮ ਰਹੇ ਹਨ ਕਿਉਂਕਿ ਉਸ ਜਗਾਹ ਦੀ ਅਖਸ਼ਾਂਸ਼ ਰੇਖਾ ਦਾ ਘੇਰਾ ਹੋਰ ਵੀ ਘੱਟ ਬਣਦਾ ਹੈ ਅਤੇ ਉਹ ਲੋਕ 24 ਘੰਟੇ ਵਿੱਚ ਸਾਡੇ ਨਾਲੋਂ ਵੀ ਘੱਟ ਸਫਰ ਤਹਿ ਕਰਦੇ ਹਨ। ਇਸ ਤਰਾਂ ਅਸੀਂ ਕਹਿ ਸਕਦੇ ਹਾਂ ਕਿ ਇੱਕ ਹੀ ਧਰਤੀ ਉਪਰ ਰਹਿਣ ਵਾਲੇ ਲੋਕ ਸਥਾਨਾਂ ਦੀ ਵੱਖ ਵੱਖ ਸਥਿਤੀ ਅਨੁਸਾਰ ਵੱਖ ਵੱਖ ਸਪੀਡ ਨਾਲ ਘੁੰਮ ਰਹੇ ਹਨ।

—ਰਣਧੀਰ ਗਿੱਲਪਤੀ

**ਸ਼ੰਕਾ :** ਚੰਦ ਚੜ੍ਹਨ ਵਲ ਆਪਣੀ ਸ਼ਕਲ (ਆਕਾਰ) ਬਦਲਣਾ ਰਹਿਦਾ ਹੈ, ਜਿਵੇਂ ਕਿ ($\frac{1}{4}$, $\frac{1}{2}$, $\frac{3}{4}$ ਆਦਿ ਪਰ ਸੂਰਜ ਨਹੀਂ ਬਦਲਦਾ। ਇਸ ਬਾਰੇ ਸਪਸ਼ਟੀਕਰਣ ਦਿਉ।

ਕੁਝ ਪਾਠਕ
ਰਮੇਸ਼ ਆਟੋ ਵਰਕਸ
ਫੱਲੇਵਾਲ (ਲੁਧਿਆਣਾ)

ਚੰਨ ਧਰਤੀ ਦੁਆਲੇ ਗੋਲ ਪਥ (Orbit) ਉਤੇ ਘੁੰਮਦਾ ਹੈ ਅਤੇ ਚੰਨ ਸੂਰਜੀ ਕਿਰਨਾਂ ਨਾਲ ਚਮਕਦਾ ਹੈ। ਜਿਸ ਕਰਕੇ ਚੰਦਰਮਾ ਦਾ ਉਹ ਭਾਗ, ਜਿਹੜਾ ਧਰਤੀ ਤੇ ਦਿਖਾਈ ਦਿੰਦਾ ਹੈ, ਸੂਰਜ ਦੀਆਂ ਕਿਰਨਾਂ ਨਾਲ ਪ੍ਰਕਾਸ਼-ਮਾਨ ਹੋ ਕੇ ਚਮਕਦਾ ਦਿਖਾਈ ਦਿੰਦਾ ਹੈ। ਚੰਦਰਮਾ ਦਾ ਦੂਜਾ ਅਰਧ ਗੋਲਾ ਹਨੇਰੇ ਵਿੱਚ ਰਹਿੰਦਾ ਹੈ ਅਤੇ ਦੇਖਿਆ ਨਹੀਂ ਜਾ ਸਕਦਾ।

ਉਪਰ ਦਿੱਤੀ ਤਸਵੀਰ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਚੰਦਰਮਾ ਵਧਦਾ ਘਟਦਾ ਕਿਉਂ ਅਤੇ ਕਿਵੇਂ ਹੈ। ਜਿਵੇਂ ਕਿ ਨੰ: 1 ਪੁਜੀਸ਼ਨ ਵਿੱਚ ਚੰਦਰਮਾ ਬਿਲਕੁਲ ਦਿਖਾਈ ਨਹੀਂ ਦਿੰਦਾ ਕਿਉਂਕਿ ਇਸ ਅਵਸਥਾ ਵਿੱਚ ਚੰਦਰਮਾ ਧਰਤੀ ਅਤੇ ਸੂਰਜ ਦੇ ਬਿਲਕੁਲ ਵਿਚਕਾਰ ਹੁੰਦਾ ਹੈ ਅਤੇ ਸਾਡੇ ਵੱਲ ਇਸਦਾ ਉਹ ਅਰਧ ਗੋਲਾ ਹੁੰਦਾ ਹੈ ਜਿਸ ਤੇ ਸੂਰਜ ਦੀਆਂ ਕਿਰਨਾਂ ਨਹੀਂ ਪਹੁੰਚਦੀਆ। ਇਹ ਮੱਸਿਆ ਦਾ ਦਿਨ ਹੁੰਦਾ ਹੈ। 1 ਨੰਬਰ 2 ਅਵਸਥਾ ਵਿੱਚ ਚੰਦਰਮਾ ਵਧਦਾ ਦਿਖਾਈ ਦਿੰਦਾ ਹੈ। ਜਿਹੜਾ ਕਿ ਸਾਨੂੰ






ਪਹਿਲਾਂ ਦਾਤੀ ਵਰਗਾ (Crescant) ਵਿਖਾਈ ਦਿੰਦਾ ਹੈ। ਫਿਰ ਕੁਝ ਦਿਨਾਂ ਬਾਅਦ ਤੀਸਰੀ ਅਵਸਥਾ ਵਿੱਚ ਇਹ ਅੱਧੇ ਚੰਦਰਮਾ ਦੇ ਰੂਪ ਵਿੱਚ ਦਿਖਾਈ ਦਿੰਦਾ ਹੈ। ਚੌਥੀ ਅਵਸਥਾ ਵਿੱਚ ਇਸ ਦਾ ਕਾਫੀ ਭਾਗ ਚਮਕਦਾ ਵਿਖਾਈ ਦਿੰਦਾ ਹੈ ਇਸ ਅਵਸਥਾ ਨੂੰ Gibbons ਕਿਹਾ ਜਾਂਦਾ ਹੈ। ਪੰਜਵੀਂ ਅਵਸਥਾਵਾਂ ਵਿੱਚ ਚੰਦਰਮਾ ਪੂਰਾ ਪ੍ਰਕਾਸ਼-ਮਾਨ ਹੋ ਜਾਂਦਾ ਹੈ ਅਤੇ ਸਾਨੂੰ ਪੂਰਾ ਗੋਲ ਦਿਖਾਈ ਦਿੰਦਾ ਹੈ। ਇਹ ਪੂਰਨਮਾਸ਼ੀ ਦਾ ਦਿਨ ਹੁੰਦਾ ਹੈ। ਇਸ ਤੋਂ ਬਾਅਦ ਇਹ ਸਾਰੀਆਂ ਅਵਸਥਾਵਾਂ ਉਲਟੀ ਤਰਤੀਬ ਵਿੱਚ ਚਲਦੀਆਂ ਹਨ ਅਤੇ ਇਸ ਤਰਾਂ ਚੱਕਰ ਪੂਰਾ ਹੋ ਜਾਂਦਾ ਹੈ।

ਇਸ ਤਰਾਂ ਅਸੀਂ ਦੇਖਦੇ ਹਾਂ ਕਿ ਚੰਦਰਮਾ ਦਾ ਚਾਹੇ ਹਰ ਵਕ਼ਤ (ਗ੍ਰਹਿਣ ਵਾਲੇ ਦਿਨਾਂ ਤੋਂ ਛੁੱਟ) ਅੱਧਾ ਭਾਗ ਚਮਕਦਾ ਰਹਿੰਦਾ ਹੈ ਪ੍ਰੰਤੂ ਧਰਤੀ ਦੇ ਸਬੰਧ ਵਿੱਚ ਇਸ ਦੀ ਸਥਿਤੀ ਬਦਲਦੀ ਰਹਿਣ ਕਰਕੇ ਕਦੇ ਸਾਨੂੰ ਇਹ ਅੱਧਾ ਦਿਖਾਈ ਦਿੰਦਾ ਹੈ, ਕਦੇ ਪੂਰਾ ਅਤੇ ਕਦੇ ਬਿਲਕੁਲ ਨਹੀਂ। ਦੂਸਰੇ ਪਾਸੇ ਸੂਰਜ ਕਿਉਂਕਿ ਖੁਦ ਪ੍ਰਕਾਸ਼ ਛੱਡਦਾ ਹੈ ਇਸ ਲਈ ਉਹ ਹਰ ਦਿਸ਼ਾ ਤੋਂ ਹੀ ਸਾਰੇ ਦਾ ਸਾਰਾ ਦਿਖਾਈ ਦਿੰਦਾ ਹੈ ਅਤੇ ਉਸ ਦੇ ਘਟਣ ਵਧਣ ਦਾ ਸਵਾਲ ਪੈਦਾ ਨਹੀਂ ਹੁੰਦਾ।

**ਸ਼ੰਕਾ :** ਜੋਤਸ਼ੀਆਂ ਨੇ 9 ਗ੍ਰਹਿਾਂ ਦੀ ਕਲਪਨਾ ਕੀਤੀ ਜਿਨ੍ਹਾਂ ਵਿਚੋਂ ਰਾਹੂ ਤੇ ਕੇਤੂ ਦੀ ਤਾਂ ਬ੍ਰਹਿਮੰਡ ਵਿੱਚ ਕੋਈ ਹੋਂਦ ਨਹੀਂ ਹੈ। ਪਰ ਉਹਨਾਂ ਨੇ ਜੋ ਬਾਕੀ ਸੱਤ ਗ੍ਰਹਿ ਦੀ ਕਲਪਨਾ ਕੀਤੀ ਉਹ ਕਿਸ ਤਰਾਂ ਸਹੀ ਕੀਤੀ ਜਦ ਕਿ ਉਸ ਸਮੇਂ ਦੂਰਬੀਨ ਜਾਂ ਅਧੁਨਿਕ ਸਾਇੰਸ ਹੋਂਦ ਵਿੱਚ ਨਹੀਂ ਸੀ।

ਰਾਜ ਕੁਮਾਰ
ਜੈ ਸਿੰਘ ਵਾਲਾ (ਬਠਿੰਡਾ)

**ਨਵਿਰਤੀ :** ਰਾਹੂ ਕੇਤੂ ਤੋਂ ਇਲਾਵਾ ਜੋਤਸ਼ੀਆਂ ਨੇ ਜਿਨਾ ਹ- 7 ਗ੍ਰਹਿਾਂ ਦਾ ਜਿਕਰ ਕੀਤਾ ਹੈ ਉਹਨਾਂ ਵਿੱਚ ਸੂਰਜ ਅਤੇ ਚੰਦਰਮਾ ਨੂੰ ਸ਼ਾਮਲ ਕੀਤਾ ਗਿਆ ਹੈ ਜਦ ਕਿ ਇਹ ਦੋਵੇਂ ਗ੍ਰਹਿ ਨਹੀਂ ਹਨ। ਇਹਨਾਂ ਤੋਂ ਬਿਨਾਂ ਜਿੰਨਾਂ 5 ਗ੍ਰਹਿਾਂ ਦਾ ਜਿਕਰ ਕੀਤਾ ਜਾਂਦਾ ਹੈ ਉਹ ਪੰਜੇ ਗ੍ਰਹਿ ਦੂਰਬੀਨ ਦੀ ਸਹਾਇਤਾ ਤੋਂ ਬਿਨਾਂ ਹੀ ਨਜ਼ਰ ਆ ਜਾਂਦੇ ਹਨ। ਸਾਧਾਰਣ ਅੱਖ ਨਾਲ ਧਰਤੀ ਤੋਂ ਨਜ਼ਰ ਆਉਣ ਵਾਲੇ ਇਹ ਪੰਜ ਗ੍ਰਹਿ ਹਨ— ਬੁੱਧ, ਸ਼ੁਕਰ, ਮੰਗਲ ਬ੍ਰਹਿਸਪਤੀ, ਅਤੇ ਸ਼ਨੀ। ਰਾਤ ਸਮੇਂ ਗ੍ਰਹਿ ਦੀ ਤਾਰਿਆਂ ਤੋਂ ਵਖਰੀ ਪਛਾਣ ਇਹ ਹੈ ਕਿ ਤਾਰੇ ਟਿਮਟਿਮਾਉਂਦੇ ਹਨ ਜਦ ਕਿ ਗ੍ਰਹਿ ਅਜਿਹਾ ਨਹੀਂ ਕਰਦੇ। ਇਹਨਾਂ ਵਿਚੋਂ ਬੁੱਧ ਅਤੇ ਸ਼ੁਕਰ ਤੜਕਸਾਰ ਕੁਝ ਸਮੇਂ ਲਈ ਪੂਰਬ ਵਿੱਚ ਅਤੇ ਸ਼ਾਮ ਨੂੰ ਸੂਰਜ ਡੁਬਣ ਤੇ ਪੱਛਮ ਵਿਚ ਦਿਖਾਈ

ਦਿੰਦੇ ਹਨ। ਮੰਗਲ ਥੋੜਾ ਜਿਹਾ ਲਾਲ ਦਿਖਾਈ ਦਿੰਦਾ ਹੈ। ਜਦ ਕਿ ਬ੍ਰਿਹਸਪਤੀ ਅਤੇ ਸ਼ਨੀ ਦੂਸਰੇ ਤਾਰਿਆਂ ਨਾਲ ਹੀ ਦਿਖਾਈ ਦਿੰਦੇ ਹਨ ਪਰ ਇਹਨਾਂ ਦੀ ਦਿਸ਼ਾ ਬੁੱਧ ਜਾਂ ਸ਼ੁਕਰ ਦੇ ਉਲਟ ਹੁੰਦੀ ਹੈ

ਪੁਰਾਣੇ ਸਮਿਆਂ ਵਿੱਚ ਤਾਰਾ ਮੰਡਲਾਂ ਅਤੇ ਗ੍ਰਹਿ ਦੀਆਂ ਸਥਿਤੀਆਂ ਬਾਰੇ ਵਿਗਿਆਨਕ ਤੌਰ ਤੇ ਖੋਜ ਪੜਤਾਲ ਕਰਨ ਦਾ ਇਕੋ ਇੱਕ ਸਾਧਨ ਇਹਨਾਂ ਨੂੰ ਅੱਖਾਂ ਨਾਲ ਵੇਖਦੇ ਅਤੇ ਘੋਖਦੇ ਰਹਿਣਾ ਹੀ ਸੀ। ਇਸ ਢੰਗ ਨਾਲ ਉਸ ਸਮੇਂ ਦੇ ਇਹਨਾਂ ਮੁਢਲੇ ਵਿਗਿਆਨੀਆਂ ਨੇ ਧਰਤੀ ਤੋਂ ਨੰਗੀ ਅੱਖ ਨਾਲ ਦੇਖੇ ਜਾ ਸਕਣ ਵਾਲੇ ਗ੍ਰਹਿਾਂ ਅਤੇ ਤਾਰਾ ਮੰਡਲਾਂ ਬਾਰੇ ਜਿੰਨਾ ਕੁ ਗਿਆਨ ਹਾਸਲ ਕੀਤਾ ਜਾ ਸਕਦਾ ਸੀ ਉਹ ਇਕੱਠਾ ਕੀਤਾ। ਜੋਤਿਸ਼ ਇਸ ਮੁਢਲੇ ਤਾਰਾ ਵਿਗਿਆਨ ਵਿਚੋਂ ਨਿਕਲਿਆ ਜਦ ਇਹਨਾਂ ਗ੍ਰਹਿ ਆਦਿ ਬਾਰੇ ਇਕੱਠੀ ਕੀਤੀ ਗਈ ਜਾਣਕਾਰੀ ਨੂੰ ਮਨੁੱਖਾਂ ਦੀ ਕਿਸਮਤ ਨਾਲ ਬਿਨਾਂ ਕਿਸੇ ਆਧਾਰ ਤੋ ਜੋੜਿਆਂ ਗਿਆਂ।

ਇਕ ਗੱਲ ਹੋਰ ਧਿਆਨ ਯੋਗ ਹੈ ਕਿ ਪ੍ਰਚੀਨ ਕਾਲ ਵਿੱਚ ਰਾਤ ਨੂੰ ਸਮੇਂ ਦਾ ਅੰਦਾਜਾ ਲਾਉਣ ਅਤੇ ਚਲਦੇ ਸਮੇਂ ਠੀਕ ਦਿਸ਼ਾ ਦਾ ਪਤ ਕਰਨ ਦਾ ਇਕੋ ਇੱਕ ਸਾਧਨ ਤਾਰਿਆਂ ਦੀ ਸਥਿਤੀ ਹੀ ਸੀ। ਇਸ ਲਈ ਪ੍ਰਚੀਨ ਕਾਲ ਵਿੱਚ ਤਾਰਿਆਂ ਨੂੰ ਵੇਖਣ ਪਰਖਣ ਦੀ ਰੁਚੀ ਨੇ ਕਾਫੀ ਵਿਕਾਸ ਕੀਤਾ। ਇਸ ਗੱਲ ਨੇ ਵੀ ਉਸ ਸਮੇਂ ਗ੍ਰਹਿ ਆਦਿ ਦੀ ਖੋਜ ਨੂੰ ਸੰਭਵ ਬਣਾਇਆ ਅੱਜ ਵੀ ਪੁਰਾਣੇ ਬਜ਼ੁਰਗ ਇਹਨਾਂ ਤਾਰਿਆਂ ਅਤੇ ਗ੍ਰਹਿਾਂ ਦੀ ਸਥਿਤੀ ਬਾਰੇ ਕਾਫੀ ਕੁਝ ਦਸ ਸਕਦੇ ਹਨ ਪ੍ਰੰਤੂ ਸਾਨੂੰ ਕਿਉ ਕਿ ਇਹਨਾਂ ਗੱਲਾਂ ਲਈ ਤਾਰਿਆਂ ਨੂੰ ਘੋਖਣ ਦੀ ਲੋੜ ਨਹੀਂ ਪੈਂਦੀ ਇਸ ਲਈ ਉਹਨਾਂ ਦੀ ਜਾਣਕਾਰੀ ਤੇ ਅਕਸਰ ਹੈਰਾਨੀ ਵੀ ਹੁੰਦੀ ਹੈ। (ਨੋਟ—ਗ੍ਰਹਿ ਸੂਰਜ ਦੁਆਲੇ ਚਕਰ ਕਢਣ ਵਾਲੇ ਉਹ ਅਕਾਸ਼ੀ ਪਿੰਡ ਹਨ ਜਿਨਾ ਦਾ ਆਪਣਾ ਕੋਈ ਪ੍ਰਕਾਸ਼ ਨਹੀਂ ਹੁੰਦਾ ਪ੍ਰੰਤੂ ਉਹ ਸੂਰਜ ਦੀ ਰੋਸ਼ਨੀ ਪੈਣ ਕਾਰਣ ਚਮਕਦੇ ਦਿਖਾਈ ਦਿੰਦੇ ਹਨ। ਹੁਣ ਤੱਕ ਹੇਠ ਲਿਖੇ 9 ਗ੍ਰਹਿ ਲੱਭੇ ਜਾ ਚੁੱਕੇ ਹਨ। 1 ਬੁਧ, 2 ਸ਼ੁਕਰ 3 ਧਰਤੀ 4 ਮੰਗਲ 5 ਬ੍ਰਹਿਸਪਤੀ 6 ਸ਼ਨੀ 7 ਯੂਰੇਨਸ 8 ਨੈਪਚੂਨ 9 ਪਲੈਟੋ। ਇਸ ਤੋਂ ਬਿਨਾਂ ਤਾਜ਼ਾ ਵਿਗਿਆਨਕ ਸੂਚਨਾਵਾਂ ਮੁਤਾਬਿਕ 2 ਗ੍ਰਹਿ ਹੋਰ ਵੀ ਲੱਭ ਜਾਣ ਦੀ ਖਬਰ ਮਿਲੀ ਹੈ ਜਿੰਨਾਂ ਦੇ ਅਜੇ ਤੀਕ ਨਾਮ ਨਹੀਂ ਰੱਖੇ ਗਏ ਹਨ।

# ਹੱਡ-ਬੀਤੀਆਂ ਜੱਗ-ਬੀਤੀਆਂ

## ਲੰਡਨ ਦਾ ਪਿਆਨੋ ਭੂਤ

ਕੁਝ ਸਾਲ ਪਹਿਲਾ ਦੀ ਗੱਲ ਹੈ ਕਿ ਲੰਡਨ ਵਿਚ ਸੁੱਤੇ ਪਏ ਇਕ ਪ੍ਰੀਵਾਰ ਦੇ ਸਾਰੇ ਮੈਂਬਰਾਂ ਦੀ ਹੈਰਾਨੀ ਦਾ ਉਦੋਂ ਠਿਕਾਣਾ ਨਾ ਰਿਹਾ ਜਦ ਅੱਧੀ ਰਾਤ ਨੂੰ ਉਨ੍ਹਾਂ ਨੇ ਆਪਣੇ ਆਪ ਵੱਜਦੇ ਸੁਣਿਆ। ਸਭ ਮੈਂਬਰਾਂ ਭਜਦੇ ਹੋਏ ਪਿਆਨੋ ਵੱਲ ਗਏ। ਬਹੁਤ ਖੋਜਣ ਦੇ ਬਾਵਜੂਦ ਉਹਨਾਂ ਨੂੰ ਉਥੇ ਕਿਸੇ ਕਿਸੇ ਆਦਮੀ ਦਾ ਕੋਈ ਦਾ ਕੋਈ ਚਿੰਨ੍ਹ ਨਾ ਮਿਲਿਆ ਤਾਂ ਉਹ ਸੋਚੀਂ ਪੈ ਗਏ। ਅਵਾਜ਼ਾਂ ਬੰਦ ਹੋ ਜਾਣ ਕਾਰਣ ਆਖਿਰ ਉਹ ਸੌਂ ਗਏ। ਅਗਲੇ ਦਿਨ ਫਿਰ ਉਹੋ ਕੁਝ ਹੋਇਆ ਅਤੇ ਫਿਰ ਇਹੀ ਹਰ ਰੋਜ਼ ਹੋਣ ਲੱਗਾ। ਉਹ ਡਰਕੇ ਸਾਧਾਂ, ਸੰਤਾਂ ਕੋਲ ਭੱਜਣ ਲੱਗੇ ਪਰ ਸੰਤਾਂ, ਬਾਬਿਆਂ ਤੋਂ ਉਹਨਾਂ ਦੇ ਪਿਆਨੋ ਭੂਤ ਦਾ ਕੋਈ ਇਲਾਜ ਨਾ ਹੋਇਆ ਆਖਿਰ ਕਿਸੇ ਦੋਸਤ ਦੇ ਕਹਿਣ ਤੇ ਉਨ੍ਹਾਂ ਇਕ ਮਨੋ-ਵਿਗਿਆਨਕ ਨੂੰ ਬੁਲਾਇਆ ਜੋ ਉਨ੍ਹੀ ਦਿਨੀਂ ਭੂਤਾਂ ਪ੍ਰੇਤਾਂ ਤੇ ਖੋਜ ਕਰ ਰਿਹਾ ਸੀ। ਸਭ ਤੋਂ ਅਹਿਲਾਂ ਉਸਨੇ ਪਿਆਨੋ ਹੇ ਖੋਲ੍ਹ ਕੇ ਚੈੱਕ ਕੀਤਾ ਤਾਂ ਉਸ ਵਿਚੋਂ ਕਾਫੀ ਮਾਤਰਾਂ ਵਿਚ ਚੂਹਿਆਂ ਦੀਆਂ ਮੀਂਗਣਾ ਮਿਲੀਆਂ। ਹੋਰ ਪੜਤਾਲ ਕਰਨ ਤੇ ਪਤਾ ਲੱਗਾ ਕਿ ਕਈ ਸਾਲ ਪੁਰਾਣ ਅਤੇ ਇਕੋ ਜਗ੍ਹਾਂ ਪਏ ਉਸ ਪਿਆਨੋ ਨੂੰ ਚੂਹੇ ਆਪਣੀ ਖੁੱਡ ਦੇ ਰੂਪ ਵਿਚ ਪ੍ਰਯੋਗ ਕਰਨ ਲੱਗ ਪਏ ਸਨ। ਰਾਤ ਨੂੰ ਕੁਝ ਚੂਹੇ ਰਸੋਈ ਵਿਚੋਂ ਨਿਕਲਕੇ ਉਸ ਵਿੱਚ ਵੜ ਜਾਂਦੇ ਅਤੇ ਉਛੱਲ-ਕੁੱਦ ਕਰਦੇ ਜਿਸ ਨਾਲ ਉਸਦੀਆ ਤਾਰਾਂ ਹਿੱਲ ਜਾਂਦੀਆਂ ਅਤੇ ਅਵਾਜ਼ਾਂ ਆਉਣ ਲੱਗ ਜਾਂਦੀਆਂ। ਮਨੋਵਿਗਿਆਨਕ ਨੇ ਪਿਆਨੋ ਦੀ ਥਾਂ ਬਦਲਵਾ ਦਿੱਤੀ ਅਤੇ ਉਸ ਵਿੱਚ ਚੂਹਿਆਂ ਦੀ ਕੀਤੀ ਹੋਈ ਗਲੀ ਬੰਦ ਕਰਵਾ ਦਿੱਤੀ। ਇਸ ਤਰਾਂ ਉਸ ਪਿਆਨੋ ਦੇ ਭੂਤ ਦਾ ਖਾਤਮਾ ਹੋਇਆ।

ਰਜਨੀਸ਼ (ਬਠਿੰਡਾ)

□

# ਭਾਰਤ ਜਨ ਵਿਗਿਆਨ ਜਥਾ

( An all India People's Science March )

ਜਨ ਵਿਗਿਆਨ ਲਹਿਰ (Peoples Science Movement) ਨਾਲ ਸਬੰਧਤ 26 ਜਥੇਬੰਦੀਆਂ ਦੀ ਕੌਮੀ ਜਥੇਬੰਦਕ ਕਮੇਟੀ ਵਲੋਂ ਸਾਰੇ ਮੁਲਕ ਵਿਚ ਲੋਕਾਂ ਵਿਚ ਵਿਗਿਆਨਕ ਚੇਤਨਾ ਦੇ ਪ੍ਰਸਾਰ ਲਈ 2 ਅਕਤੂਬਰ 1987 ਤੋਂ 7 ਨਵੰਬਰ 1987 ਤੱਕ 'ਭਾਰਤ ਜਨ ਵਿਗਿਆਨ ਜਥਾ' ਦੇ ਨਾਂ ਹੇਠ ਇਕ ਮਾਰਚ ਕੀਤਾ ਜਾ ਰਿਹਾ ਹੈ। ਇਸ ਜੱਥੇ ਵਲੋਂ ਉੱਤਰੀ, ਪੱਛਮੀ, ਦੱਖਣੀ, ਪੂਰਬੀ ਤੇ ਉੱਤਰ-ਪੂਰਬੀ ਪੰਜ ਖੇਤਰਾਂ ਵਿੱਚ ਮਾਰਚ ਕੀਤਾ ਜਾਵੇਗਾ। 2 ਅਕਤੂਬਰ 1987 ਨੂੰ ਜੱਥੇ ਮੁਲਕ ਦੇ ਵੱਖ ਵੱਖ ਹਿਸਿਆਂ ਵਿੱਚ ਪੰਜ ਸਥਾਨਾਂ ਤੋਂ ਰਵਾਨਾ ਹੋਣਗੇ ਅਤੇ ਆਪਣੇ ਖੇਤਰਾਂ ਵਿੱਚ ਪ੍ਰਚਾਰ ਕਰਦੇ ਹੋਏ 7 ਨਵੰਬਰ ਨੂੰ ਭੁਪਾਲ ਵਿਖੇ ਇਕੱਠੇ ਹੋਣਗੇ ਜਿੱਥੇ ਇਕ ਵੱਡੀ ਰੈਲੀ ਦੇ ਰੂਪ ਵਿੱਚ ਮਾਰਚ ਦੀ ਸਮਾਪਤੀ ਹੋਵੇਗੀ। ਇਸ ਰੈਲੀ ਵਿਚ 5000 ਅਧਿਆਪਕਾਂ ਅਤੇ 1000 ਸਾਇੰਸਦਾਨਾਂ ਦੇ ਇਕੱਠੇ ਹੋਣ ਦੀ ਉਮੀਦ ਕੀਤੀ ਜਾਂਦੀ ਹੈ। ਵਿਗਿਆਨ ਲੋਕਾਂ ਲਈ ਇਸ ਜੱਥੇ ਦੇ ਮੁੱਖ ਨਾਰਿਆਂ ਵਿਚੋਂ ਹੋਵੇਗਾ। ਪਰਚਾਰ ਦੇ ਮਾਧਿਅਮ ਦੇ ਤੌਰ ਤੇ ਫਿਲਮਾਂ, ਨੁਮਾਇਸ਼ਾਂ, ਗੀਤਾਂ ਡਰਾਮਿਆਂ, ਲੈਕਚਰਾਂ, ਕਿਤਾਬਾਂ ਆਦਿ ਰਾਹੀਂ ਲੋਕਾਂ ਵਿੱਚ ਵਿਗਿਆਨਕ ਚੇਤਨਾ ਦੇ ਪ੍ਰਸਾਰ ਲਈ ਕੋਸ਼ਿਸ਼ ਕੀਤੀ ਜਾਵੇਗੀ। ਸਾਇੰਸਦਾਨਾਂ, ਇੰਜੀਨੀਅਰਾਂ, ਡਾਕਟਰਾਂ, ਅਧਿਆਪਕਾਂ, ਕਲਾਕਾਰਾਂ ਨੂੰ ਵਿਸ਼ੇਸ਼ ਰੂਪ ਵਿੱਚ ਇਸ ਲਹਿਰ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਜਾਵੇਗੀ।

ਉਤਰੀ ਖੇਤਰ ਦਾ ਜੱਥਾ ਜਿਸਦਾ ਨਾਂ 'ਸ਼ਹੀਦ ਭਗਤ ਸਿੰਘ ਮੋਰਚਾ' ਹੋਵੇਗਾ 2 ਅਕਤੂਬਰ ਨੂੰ ਸ੍ਰੀਨਗਰ ਤੋਂ ਚਲੇਗਾ ਅਤੇ ਹਿਮਾਚਲ ਪ੍ਰਦੇਸ਼ ਦੀ ਯਾਤਰਾ ਤੋਂ ਬਾਅਦ 9 ਅਕਤੂਬਰ ਨੂੰ ਚੰਡੀਗੜ੍ਹ ਪਹੁੰਚੇਗਾ। ਪੰਜਾਬ ਵਿੱਚ ਪਟਿਆਲਾ, ਸੰਗਰੂਰ, ਬਰਨਾਲਾ, ਬਠਿੰਡਾ, ਫਰੀਦਕੋਟ, ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ ਲੁਧਿਆਣਾ ਰਾਹੀਂ ਹੁੰਦਾ ਹੋਇਆ ਇਹ ਜਥਾ 16 ਅਕਤੂਬਰ ਨੂੰ ਅੰਬਾਲੇ ਰਾਹੀਂ ਹਰਿਆਣਾ 'ਚ ਦਾਖਲ ਹੋ ਜਾਏਗਾ। ਰਸਤੇ ਵਿੱਚ ਹਰ ਰੋਜ਼ ਲੋਕਾਂ ਨਾਲ ਸੰਪਰਕ ਕਰਨ ਦੇ ਕਿੰਨ ਪ੍ਰੋਗਰਾਮ ਹੋਇਆ ਕਰਨਗੇ। ਮੁੱਖ ਰੂਪ ਵਿੱਚ ਸਕੂਲਾਂ ਵਿੱਚ ਇਸ ਜੱਥੇ ਵਲੋਂ ਪ੍ਰੋਗਰਾਮ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

ਸਤੰਬਰ 1987 ਦਾ ਮਹੀਨਾ ਜੱਥੇ ਦੀ ਸਟੇਟ ਕਮੇਟੀ ਵੱਲੋਂ ਪ੍ਰਚਾਰ ਦੇ ਤੌਰ ਤੇ ਲਗਾਇਆ ਜਾਵੇਗਾ ਅਤੇ ਸਾ ਸਾਰੇ ਪੰਜਾਬ ਵਿੱਚ ਨੁਮਾਇਸ਼ਾਂ, ਫਿਲਮਾਂ, ਡਰਾਮਿਆਂ, ਲੈਕਚਰਾਂ, ਸੈਮੀਨਾਰਾਂ; ਕਿਤਾਬਾਂ ਅਤੇ ਪੈਂਫਲਿਟਾਂ ਰਾਹੀਂ ਇਹਨਾਂ ਵਿਚਾਰਾਂ ਨੂੰ ਲੋਕਾਂ ਨਾਲ ਸਾਂਝੇ ਕਰਨਾ ਦੀਆਂ ਕੋਸ਼ਿਸ਼ ਹੋਣਗੀਆਂ।

ਜੱਥੇ ਨੂੰ ਆਰਥਿਕ ਤੌਰ ਤੇ ਸਹਾਇਤਾ ਮੁੱਖ ਰੂਪ ਵਿੱਚ ਭਾਰਤ ਸਰਕਾਰ ਦੇ ਸਾਇੰਸ ਅਤੇ ਟੈਕਨਾਲੋਜੀ ਕਮਿਊਨੀਕੇਸ਼ਨ ਵਿਭਾਗ ਵਲੋਂ ਪ੍ਰਾਪਤ ਹੋਵੇਗੀ। ਬਾਕੀ ਪ੍ਰਬੰਧ ਲੋਕਾਂ ਤੋਂ ਫੰਡ ਇਕੱਠਾ ਕਰਕੇ ਕੀਤਾ ਜਾਵੇਗਾ।

ਲੋਕਾਂ ਵਿੱਚ ਵਿਗਿਆਨਕ ਚੇਤਨਾਂ ਦੇ ਪ੍ਰਸਾਰ ਦੀ ਇਸ ਮੁਹਿੰਮ ਨਾਲ ਸਹਿਮਤ ਵਿਅਕਤੀਆਂ ਅਤੇ ਜਥੇਬੰਦੀਆਂ ਨੂੰ ਇਸ ਲਹਿਰ ਵਿੱਚ ਸ਼ਾਮਲ ਹੋਣ ਲਈ ਖੁੱਲ੍ਹਾ ਸੱਦਾ ਦਿੱਤਾ ਜਾਂਦਾ ਹੈ।

ਵਲੋਂ : ਕਾਰਜਕਾਰੀ ਕਮੇਟੀ
ਲੋਕ ਸਿਹਤ ਮੰਚ, ਪੰਜਾਬ।

---

## ਨੋਟ :

ਲੋਕਾਂ ਵਿਚ ਵਿਗਿਆਨਕ ਚੇਤਨਾ ਦੇ ਪ੍ਰਸਾਰ ਲਈ ਕੁਝ ਜਥੇਬੰਦੀਆਂ ਵਲੋਂ ਮਿਲਕੇ ਸਾਰੇ ਭਾਰਤ ਵਿੱਚ, ਉਪਰੋਕਤ ਪ੍ਰੋਗਰਾਮ ਅਨੁਸਾਰ, ਜਨ-ਵਿਗਿਆਨ ਜੱਥਿਆਂ ਦੇ ਰੂਪ ਵਿਚ ਮੁਹਿੰਮ ਚਲਾਈ ਜਾ ਰਹੀ ਹੈ। ਰੈਸ਼ਨਲਿਸਟ ਸੋਸਾਇਟੀ ਪੰਜਾਬ ਨੇ ਸਾਡੇ ਖੇਤਰ ਦੇ ਜੱਥੇ ਨੂੰ ਪੂਰਨ ਸਹਿਯੋਗ ਦੇਣ ਦਾ ਫੈਸਲਾ ਕੀਤਾ ਹੈ। ਸੋ ਅਸੀਂ ਆਪਣੇ ਮੈਂਬਰਾਂ, ਸ਼ੁਭਚਿੰਤਕਾਂ ਅਤੇ ਵਿਗਿਆਨਕ ਸੋਚ ਦੇ ਪਸਾਰੇ ਦੇ ਚਾਹਵਾਨ ਹੋਰ ਵਿਅਕਤੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਹਨਾਂ ਪ੍ਰੋਗਰਾਮਾਂ ਦੀ ਸਫਲਤਾ ਲਈ ਵੱਧ ਤੋਂ ਵੱਧ ਸਹਿਯੋਗ ਦੇਣ।